ਇਸ ਲਈ ਈਸ਼ਰੀ ਨਿਯਮ ਯਾ ਇਉਂ ਕਹੋ ਕਿ ਸਚਿਆਈ ਦੀ ਵਿਦਯਾ ਪ੍ਰਾਪਤ ਕਰਨੇ ਦੇ ਲਈ ਉਨ੍ਹਾਂ ਵਿਚੋਂ ਕੋਈ ਇਕ ਨਿਯਮ ਭੀ ਬਹੁਤ ਨਹੀਂ ਹੈ।

ਫੇਰ ਭੀ ਪੌਰਸ਼ਕ ਮਨ ਅਰ ਸ੍ਰਿਸ਼ਟੀ ਜਨਾਂ ਦੀ ਆਮ ਮਰਜ਼ੀ ਅਨੁਸਾਰ ਦੋਵੇਂ ਠੀਕ ਅਧਕ ਹਨ ਅਰ ਜੋ ਪੁਰਸ਼ ਉਨ੍ਹਾਂ ਦੋਹਾਂ ਵਿਚੋਂ ਕਿਸੇ ਇਕ ਨਾਲ ਸਲਾਹ ਨਹੀਂ ਕਰਦਾ ਉਹ ਸਚਿਆਈ ਤੇ ਪ੍ਰਹੁੰਚਨ ਦਾ ਇਕ ਜ਼ਰੂਰੀ ਵਸੀਲਾ ਆਪ ਆਪਣੇ ਹਥੋਂ ਗੁਆਉਂਦਾ ਹੈ। ਹੁਨ ਤੀਕਰ ਬੜੀ ਭੁਲ ਇਹ ਚਲੀ ਆਈ ਹੈ ਕਿ ਲੋਕ ਉਨ੍ਹਾਂ ਵਿਚੋਂ ਕੇਵਲ ਇਕ ਪੌੜੀ ਦੇ ਸਹਾਰੇ ਸਚਿਆਈ ਤੇ ਪਹੁੰਚਨ ਦਾ ਜਤਨ ਕਰਦੇ ਰਹੇ ਹਨ। ਇਸ ਭੁਲ ਦੇ ਫਲ ਭਯਾਨਕ ਅਰ ਕਟਨ ਵਾਲੇ ਹਨ। ਕਿਉਂ ਜੋ ਪੌਰਸ਼ਕ ਮਨ ਨੂੰ ਇਹ ਪਦਵੀ ਦੇਨਾ ਕਿ ਇਕੱਲਾ ਉਹੀ ਸਚਿਆਈ ਦਾ ਪਰਖਨ ਵਾਲਾਂ ਠਹਿਰੇ ਬਿਨਾ ਖਰਾਬੀ ਉਤਪਤ ਕਰਨੇਦੇ ਅਯੋਗ ਹੈ। ਅਤੇ ਪੌਰਸ਼ਕ ਨਿਰਭਯਤਾ ਨੂੰ ਮਿਧਨੇ ਅਰ ਅਨਯਾਇ ਦੀ ਦਸਾ ਉਤਪਤ ਕਰਨੇ ਦੇ ਬਿਨਾਂ ਇਹ ਭੀ ਅਯੋਗ ਹੈ ਕਿ ਕਿਸੇ ਨਿਯਤ ਵੇਲੇ ਤੇ ਸ੍ਰਿਸ਼ਟੀ ਜਨ ਦੀ ਆਮ ਰਜ਼ਾਮੰਦੀ ਨਾਲ ਸਹਾਇਤਾ ਕਰ ਸਕਨ। ਇਸ ਤਰਾਂ ਤੇ ਕਈ ਆਦਮੀ ਇਸ ਭੁਲ ਵਿਚ ਪੈ ਗਏ ਹਨ ਕਿ ਉਹ ਸਭਾ ਦੀ ਨੀਂਹ ਕੇਵਲ ਪੌਰਸ਼ਕ ਅਧਿਕਾਰ ਦੇ ਲਿਹਾਜ਼ ਤੇ ਕਾਇਮ ਕਰਦੇ ਅਰ ਸਭਾ ਦੇ ਵਿਦਯਕ ਅੰਤਰ ਨੂੰ ਬਿਲਕੁਲ ਦੂਰ ਕਰ ਦੇਂਦੇ ਹਨ ਅਰ ਦੂਜੇ ਪੁਰਸ਼ ਹਨ ਜੋ ਜਿਸਦੀ ਨੀਂਹ ਕੇਵਲ ਸਭਾ ਦੇ

ਅਧਿਕਾਰਾਂ ਤੇ ਰਖਦੇ ਹਨ ਅਰ ਇਸ ਤਰਾਂ ਨਾਲ ਪੌਰਸ਼ਕ ਨਿਰਭਯਤਾ ਅਰ ਕੌਮ ਮੁਖਤਾਰੀ ਦੀ ਜੜ੍ਹ ਵੱਢਦੇ *ਹਨ। ਮੈਂ ਇਹ ਪ੍ਰਮਾਣ ਤੁਸਾਨੂੰ ਦਿਖਾਉਣ ਲਈ ਵਰਨਨ ਕੀਤੇ ਹਨ ਕਿ ਸਭ ਸੋਸ਼ਲ ਅਮਾਰਤਾਂ ਉਸਤੋ ਕਿਧਰੇ ਵਧਕੇ ਜੋ ਆਮ ਤੌਰ ਤੇ ਕਰਤਵ ਕੀਤਾ ਜਾਂਦਾ ਹੈ ਇਨ੍ਹਾਂ ਆਰੰਭਕ ਨੀਹਾਂ ਤੇ ਕਾਇਮ ਹੈ।

ਫ੍ਰਾਂਸ ਨੇ ਆਪਨੇ ਵਡੇ ਸਮਾਜ ਦੇ ਉਲਟ ਪੁਲਟ ਉਪ੍ਰੰਤ ਅਰ ਉਸਤੋਂ ਬੀ ਵਧਕੇ ਇੰਗਲਸਤਾਨ ਨੇ ਅਸਾਂ ਨੂੰ ਇਹ ਸਿਖਾਯਾ ਹੈ ਕਿ ਸ੍ਰੇਸ਼ਟ ਕਥਨੀ ਢੰਗ ਦਾ ਇਹ ਫਲ ਹੈ ਕਿ ਅਨਜ ਸਮਾਨਤਾਈਆਂ ਉਤਪਤ ਹੋਨ ਅਤੇ ਬਹੁਤਿਆਂ ਨੂੰ ਅਨਜਾਇ ਅਤੇ ਜ਼ੁਲਮ ਦਾ ਸ਼ਿਕਾਰ ਕਰੇ ਅਰ ਜੇਕਰ † ਕੈਮਯੂਨੀਜ਼ਮ ਨੂੰ ਕਦੀ ਠੀਕ ਪਦਵੀ ਪ੍ਰਾਪਤ ਹੋਈ ਤੇ ਉਸ

*ਨਿਰਸੰਦੇਹ ਮੈਂ ਉਨ੍ਹਾਂ ਦੇਸ਼ਾਂ ਦਾ ਵਰਨਨ ਕਰ ਰਿਹਾ ਹਾਂ ਜਿਨ੍ਹਾਂ ਵਿਚ ਨਿਯਮੀ ਰਾਜ ਹੈ ਅਰ ਸਭਾ ਨੂੰ ਕਿਸੇ ਢੰਗ ਵਿਚ ਲਿਆਂਉਨ ਦਾ ਜਤਨ ਕੀਤਾ ਗਿਆ ਹੈ ਜੋ ਦੇਸ਼ ਵਡੇ ਰਾਜਾਂ ਦੇ ਅਧੀਨ ਹਨ ਉਨ੍ਹਾਂ ਵਿਚ ਕੋਈ ਸਭਾ ਮੌਜੂਦ ਨਹੀਂ ਅਰ ਲੋਕ ਪੌਰਸ਼ਕ ਅਤੇ ਸ਼ੋਸ਼ਲ ਦੋਹਾਂ ਤਰਾਂ ਦੇ ਅਧਿਕਾਰਾਂ ਤੋਂ ਨਿਰਾਸ ਹਨ (ਕਰਤਾ)

†ਕੈਮਯੂਨੀਜ਼ਮ ਇਕ ਸ਼ਾਖ ਸੋਸ਼ਲਿਜ਼ਮ ਦੀ ਹੈ ਅਤੇ ਉਨ੍ਹਾਂ ਲੋਕਾਂ ਦੀ ਰਾਇ ਦਾ ਨਾਉਂ ਹੈ ਜੋ ਹਰ ਤਰਾਂ ਦੀ ਜਾਇਦਾਦ ਵਿਚ ਪੌਰਸ਼ਕ ਅਧਿਕਾਰ ਦੇ ਵਿਰੁਧ ਹਨ

[ਬਾਕੀ ਨੋਟ ਦੇਖੋ ਸਫਾ ੬੫]

ਤੋਂ ਸਾਨੂੰ ਇਹ ਸੰਥਾ ਮਿਲੇਗੀ ਕਿ ਮੀਤ ਕਥਨਾਂ ਨੇ ਸਭਾ ਦੀ ਉੱਨਤੀ ਬੰਦ ਕਰ ਦਿਤੀ ਕਿਉਂ ਜੋ ਕੋਈ ਢੰਗ ਹੋਰ ਕੋਈ ਅਵਸਰ ਉੱਨਤੀ ਦੇ ਲਈ ਨਹੀਂ ਰਿਹਾ।

ਇਸ ਲਈ ਕਈਆਂ ਨੇ ਤਾਂ ਐਵੇਂ ਹੀ ਪੌਰਸ਼ਕ ਅਧਿਕਾਰ ਦਾ ਵਿਚਾਰ ਕਰਕੇ ਸਭਾ ਨੂੰ ਕੇਵਲ ਸਾਹਮਣੇ ਦੀ ਬੇਹਦ ਆਬਾਦੀ ਦੀ ਬਨਾ ਤੇ ਸਿਖ੍ਯਾ ਦੇਣੀ ਚਾਹੀ ਯਾ ਇਹ ਕਹਿਣਾ ਅਧਿਕ ਠੀਕ ਹੋਵੇਗਾ ਕਿ ਉਸਨੂੰ ਮਲੀਆਮੇਟ ਕਰ ਦਿਤਾ ਹੈ। ਵਿਰੁਧ ਇਸਦੇ ਦੂਜਿਆਂ ਨੇ ਕੇਵਲ ਸੋਸ਼ਲ ਇਕੱਤ੍ਰਤਾ ਨੂੰ ਦ੍ਰਿਸ਼ਟੀ ਗੋਚਰ ਰਖਕੇ ਰਾਜਧਾਨੀ ਦੀਆਂ ਸਾਰੀਆਂ ਉਤਪਤ ਕਰਨ ਵਾਲੀਆਂ ਸ਼ਕਤੀਆਂ ਦਾ ਅਜਾਰਾ ਗਵਰਨਮੈਂਟ ਨੂੰ ਦੇ ਦਿਤਾ ਹੈ। ਇਨ੍ਹਾਂ ਵਿਚੋਂ ਪਹਿਲੇ ਵਿਚਾਰ ਦਾ ਫਲ ਉਹ ਸਾਰੀਆਂ ਖਰਾਬੀਆਂ ਹੋਈਆਂ ਜੋ ਭੈੜੇ ਅਮਲਾਂ ਤੋਂ ਉਤਪਤ ਹੋ

---

[੬੪ ਸਫੇ ਦਾ ਬਾਕੀ ਨੋਟ]

ਅਰ ਹਰ ਇਕ ਜਾਇਦਾਦ ਨੂੰ ਕੇਵਲ ਸਾਂਝੀ ਹੀ ਨਹੀਂ ਮੰਨਦੇ ਸਗੋਂ ਉਸਦਾ ਵਰਤਾਉ ਭੀ ਸਾਂਝੇ ਹੀ ਕਾਜ ਵਾਸਤੇ ਕਰਨਾਂ ਚਾਹੁੰਦੇ ਹਨ, ਪਰ ਏਹ ਵਿਚਾਰ ਉਸ ਜਥੇ ਦੇ ਉਸ ਸਮੇਂ ਨਾਲ ਹੀ ਸੰਬੰਧ ਰਖਦੇ ਹਨ ਜਦੋਂ ਕਰਤਾ ਨੇ ਏਸ ਪੁਸਤਕ ਨੂੰ ਲਿਖ੍ਯਾ ਸੀ। ਵਰਤਮਾਨ ਸਮੇਂ ਵਿਚ ਏਹ ਵਿਚਾਰ ਬਹੁਤ ਕੁਝ ਬਦਲ ਗਏ ਹਨ।

(ਮ: ਸ: ਬਾ: ਤ: [illegible])

ਸਕਦੀਆਂ ਹਨ, ਅਰ ਦੂਜੇ ਦਾ ਫਲ ਇਹ ਹੋਵੇਗਾ ਕਿ ਸਭਾ ਵਿਚ ਮੌਨ ਦੀ ਦਸ਼ਾ ਅਰ ਅਨਜਾਣ ਦੇ ਸਾਰੇ ਤੇਜ ਆਪਣਾ ਪ੍ਰਕਾਸ਼ ਕਰਨਗੇ ॥

ਈਸ਼੍ਵਰ ਨੇ ਤੁਸਾਂ ਨੂੰ ਆਪਣੇ ਸ੍ਰਿਸ਼ਟੀ ਜਨਾਂ ਦੀ ਰਜ਼ਾਵਦੀ ਅਰ ਤੁਸਾਡਾ ਆਪਣਾ ਮਨ ਇਹ ਦੋ ਚੀਜ਼ਾਂ ਦਿਤੀਆਂ ਹਨ ਜੋ ਦੋ ਬਾਹਵਾਂ ਦੇ ਬਰਾਬਰ ਹਨ ਜਿਨਾਂ ਦੇ ਵਸੀਲੇ ਨਾਲ ਤੁਸੀ ਉਸਦੀ ਵਲ ਧਨ ਕੁਰਬਾਨ ਕਰ ਸਕਦੇ ਹੋ। ਇਨ੍ਹਾਂ ਵਿਚੋਂ ਇਕ ਨੂੰ ਕੱਟ ਦੇਣੇ ਤੇ ਕਿਉਂ ਜ਼ੋਰ ਦੇ ਰਹੇ ਹੋ? ਕਿਉਂ ਤੁਸੀ ਸੰਸਾਰ ਤੋਂ ਬਿਲਕੁਲ ਕਿਨਾਰੇ ਯਾ ਉਸ ਵਿਚ ਬਿਲਕੁਲ ਗਰਕ ਹੋ ਜਾਓ? ਕਿਉਂ ਤੁਸੀਂ ਇਸ ਸੋਚ 'ਚ ਹੋ ਕਿ ਯਾ ਪੁਰਸ਼ਾਂ ਦੀ ਅਵਾਜ਼ ਦਾ ਗਲਾ ਘੁਟੋ ਯਾ ਧੌਰਾਕ ਅੰਸ਼ ਦੀ ਅਵਾਜ਼ ਦਾ ਸਾਹ ਬੰਦ ਕਰ ਦਿਓ। ਦੋਵੇਂ ਪਵਿਤ੍ਰ ਹਨ ਅਰ ਉਨ੍ਹਾਂ ਵਿਚੋਂ ਹਰ ਇਕ ਦੇ ਵਸੀਲੇ ਈਸ਼੍ਵਰ ਬਚਨ ਕਰਦਾ ਹੈ। ਜਦੋਂ ਕਦੀ ਓਹ ਮਿਲਾਪ ਕਰਨ ਅਰ ਜਦੋਂ ਕਦੀ ਤੁਸਾਡੇ ਮਨ ਦੀ ਅਵਾਜ਼ ਸ੍ਰਿਸ਼ਟੀ ਜਨਾਂ ਦੀ ਰਜ਼ਾਮੰਦੀ ਨਾਲ ਸਾਖੀ ਪ੍ਰਾਪਤ ਕਰੇ ਸਮਝੋ ਕਿ ਈਸ਼੍ਵਰ ਉਥੇ ਹੀ ਹੈ। ਨਿਸ਼ਚਯ ਤੁਸਾਂ ਨੇ ਉਸ ਵੇਲੇ ਸੱਭਯਤਾ ਨੂੰ ਪਾ ਲਿਆ, ਕਿਉਂ ਜੋ ਇਕ ਦੂਜੇ ਦੀ ਸਾਖੀ ਭਰਦੀ ਹੈ।

ਜੇਕਰ ਤੁਸਾਡੇ ਕਰਤੱਵ ਗੁਪਤ ਤੌਰ ਤੇ ਹੁੰਦੇ ਅਰਥਾਤ ਜੇਕਰ ਉਹ ਇੰਨੇ ਹੁੰਦੇ ਕਿ ਤੁਸੀਂ ਬੁਧਿਮਾਨੀ ਨਾ ਕਰੋ, ਆਪਣੇ ਸ੍ਰਿਸ਼ਟੀ ਜਨਾਂ ਨੂੰ ਦੇਖਣਾ [illegible] ਅਰ ਯਸ, ਤਾਂ ਸ਼ਾਇਦ ਤੁਸੀਂ ਵੀ ਉਸਾਰੀਕਲ (ਪਜ਼ਾ) ਵਿਚ

ਜਿਸ ਤੇ ਤੁਸਾਂ ਵਿਚੋਂ ਉਹ ਲੋਕ ਭੀ ਜਿਨਾਂ ਨੇ ਬਹੁਤ ਹੀ ਚੋਖੀ ਵਿੱਦਿਆ ਪਾਈ ਹੈ ਪਹੁੰਚ ਚੁਕੇ ਹਨ, ਕਿਉਂਕਿ ਮਨ ਦੀ ਅਵਾਜ਼ ਤੁਸਾਡੀ ਸਿਖ੍ਯਾ ਦੇ ਲਈ ਬਹੁਤ ਹੈਗੀ। ਪ੍ਰੰਤੂ ਤੁਸੀ ਭਲਿਆਈ ਦੀ ਵਲ ਲਿਵਲੀਨ ਹੋਕੇ ਉਤਪਤ ਹੋਏ ਹੋ ਅਰ ਹਰ ਵਾਰੀ ਜਦੋਂ ਕਿ ਤੁਸੀਂ ਬਲ ਦਾ ਵਸ ਕਰਦੇ ਹੋ, ਜਿਸਨੇ ਸ੍ਰਿਸ਼ਟੀ ਜਨਾਂ ਨੇ ਮਿਥਿਆਈ ਸ਼ਬਦ ਦੋਸ਼ ਦਾ ਨਾਉਂ ਦਿਤਾ ਹੈ। ਤੁਹਾਡੇ ਅੰਦਰ ਤੁਸਾਡੀ ਕੋਈ ਚੀਜ਼ ਤੁਸਾਨੂੰ ਨਿੰਦਦੀ ਹੈ, ਇਕ ਅਵਾਜ਼ ਬੁਰੇ ਭਲੇ ਦੀ ਨਿਕਲਦੀ ਹੈ, ਜਿਸਨੂੰ ਤੁਸੀਂ ਦੂਜਿਆਂ ਤੋਂ ਗੁਪਤ ਰਖ ਸਕਦੇ ਹੋ, ਪ੍ਰੰਤੂ ਅਪਨੇ ਆਪ ਤੋਂ ਨਹੀਂ ਲੁਕਾ ਸਕਦੇ।

ਪਰ ਤੁਸਾਡੇ ਬਹੁਤ ਹੀ ਜ਼ਰੂਰੀ ਕਰਤਵ ਪ੍ਰਗਟ ਸ੍ਰੂਪ ਦੇ ਹਨ। ਕੇਵਲ ਇਹੋ ਬਹੁਤ ਨਹੀਂ ਹੈ ਕਿ ਤੁਸੀਂ ਮਨਾਹੀ ਤੋਂ ਪਰਹੇਜ਼ ਕਰੋ, ਤੁਸਾਡਾ ਕਰਤਵ ਹੈ ਕਿ ਉਹ ਕੌਤਕ ਪੂਰੇ ਕਰੋ, ਖਾਲੀ ਇੰਨੀ ਬਾਤ ਹੀ ਨਹੀਂ ਹੈ ਕਿ ਤੁਸੀਂ ਨਿਯਮ ਦੇ ਵਿਰੁਧ ਨਾ ਚਲੋ ਕਿੰਤੂ ਤੁਸਾਡਾ ਕਰਤਵ ਹੈ ਕਿ ਤੁਸੀਂ ਉਸਦੇ ਅਨੁਸਾਰ ਵਰਤਨ ਕਰੋ। ਇਹੋ ਬਹੁਤ ਨਹੀਂ ਹੈ ਕਿ ਤੁਸੀਂ ਅਪਨੇ ਭਰਾਵਾਂ ਨੂੰ ਸੁਖ ਦਿਓ, ਕਿੰਤੂ ਤੁਸਾਂਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਹਰਤਰਾਂ ਲਾਭ ਪਹੁੰਚਾਓ। ਹੁਣ ਤੀਕਰ ਵਿੱਦਿਆ ਸਿਖ੍ਯਾ ਸ੍ਰਿਸ਼ਟੀ ਜਨਾਂ ਦੇ ਸਾਹਮਣੇ ਬਹੁਮੁੱਲੀ ਮਨਾਹੀ ਸੂਰਤ ਵਿਚ ਪੇਸ਼ ਹੁੰਦਾ ਰਿਹਾ ਹੈ। ਈਸ਼੍ਵਰੀ ਨਿਯਮ ਦੇ ਪੂਰਾ ਕਰਨ ਵਾਲਿਆਂ ਨੇ ਸਾਨੂੰ

ਦਸਿਆ ਹੈ ਕਿ "ਤੂੰ ਵਢ ਨਾ, ਤੂੰ ਚੋਰੀ ਨਾ ਕਰ"* ਪ੍ਰੰਤੂ ਕਿਸੇ ਨੇ ਭੀ ਸਾਨੂੰ ਨਹੀਂ ਸਿਖਾਯਾ ਕਿ ਪੁਰਸ਼ ਦੇ ਵਰਤਨ ਕਰਤਵ ਕੀ ਹਨ ? ਉਹ ਕਿਸਤਰਾਂ ਨਾਲ ਸ੍ਰਿਸ਼ਟੀ ਜਨਾਂ ਦੇ ਲਈ ਲਾਭ ਪਹੁੰਚਾ ਸਕਦਾ ਅਤੇ ਈਸ਼੍ਵਰ ਦੀ ਇਛਜਾ ਨੂੰ ਜੋ ਇਸ ਖਲਕਤ ਤੋਂ ਸੀ ਪੂਰਿਆਂ ਕਰ ਸਕਦਾ ਹੈ ? ਇਥੋਂ ਤੀਕਰ ਕਿ ਸਿਖਜਾ ਦਾ ਮੰਤਵ ਸ੍ਰੇਸ਼ਟ ਇਹੋ ਹੈ। ਹੋਰ ਕੋਈ ਪੁਰਸ਼ ਕੇਵਲ ਮਨ ਦੀ ਸਿਖਜਾ ਤੋਂ ਇਸ ਮੰਤਵ ਨੂੰ ਪ੍ਰਾਪਤ ਨਹੀਂ ਕਰ ਸਕਦਾ।

ਪੌਰਸ਼ਕ ਮਨ ਇਕ ਪੁਰਸ਼ ਦੀ ਵਿਦਿਆ, ਉਸਦੀਆਂ ਮਨੋ ਕਾਮਨਾਂ ਆਦਤਾਂ ਅਤੇ ਚਾਹਵਾਂ ਦੇ ਅੰਦਾਜ਼ੇ ਨਾਲ ਸਿਖਜਾ ਕਰਦਾ ਹੈ। ਇਕ ਵਹਿਸ਼ੀ ਦਾ ਮਨ ਉੱਨੀਵੀਂ ਸਦੀ ਦੇ ਸ੍ਰੇਸ਼ਟ ਮਾਨਨੀਯਰ ਯੂਰਪੀਨਾਂ ਦੇ ਮਨਾਂ ਤੋਂ ਕਈ ਇਕਲਾਭ ਸਿਖਜਾ ਕਰਦਾ ਹੈ, ਇਕ ਨਿਰਭਜ ਪੁਰਸ਼ ਦਾ ਮਨ ਅਜੇਹੇ ਕਰਤਵਾਂ ਦੀ ਬਾਬਤ ਦਸਦਾ ਹੈ ਜੋ ਸੇਵਕ ਪੁਰਸ਼ ਦੇ ਮਨ ਦੇ ਵਿਚਾਰਾਂ ਵਿਚ ਭੀ ਨਹੀਂ ਆਉਂਦਾ, ਲੰਬਾਰਡੀ ਯਾ ਨੇਪਲਜ਼ ਦੇ ਗਰੀਬ ਜ਼ਿੰਮੀਦਾਰ ਤੋਂ ਪੁਛ ਲਵੋ ਜਿਸਨੂੰ ਬਿਨਾਂ ਇਕ ਬੁਰੇ ਪਾਦਰੀ ਦੇ ਕੋਈ ਅਧਿਆਪਕ ਉੱਤਰ ਉਪਦੇਸ਼ ਜਾਂ ਵਿਦਜਾਦਾਨ ਨਹੀਂ ਮਿਲਿਆ, ਜਿਸਨੂੰ ਇਸ ਸ਼ਰਤ ਤੇ ਕਿ ਉਹ ਪੜ੍ਹਨਾ ਜਾਨਦਾ ਹੈ ਬਿਨਾਂ ਆਸਟਰੀਆ ਦੀ ਪੁਸਤਕ ਉੱਤ

*ਇਹ ਕਰਤਾ ਦੀ ਆਪਣੇ ਬਜ਼ੁਰਗਾਂ ਵਾਸਤੇ ਸੰਮਤੀ ਹੈ, ਗੁਰਮਤ ਵਿਚ ਕਰਤਵਜ ਪ੍ਰਾਲਨ ਅਰ ਕਰਤਵਜ ਪੂਰੇ ਰੂਪ ਤੇ ਪ੍ਰਗਟ ਕੀਤੇ ਹੋਏ ਹਨ। [ਮ: ਸ: ਵ: ਤ: ਤ:]

ਪੜ੍ਹਨ ਤੋਂ ਕੋਈ ਦੂਜੀ ਪੁਸਤਕ ਪੜ੍ਹਨ ਦੀ ਆਗਿਆ ਨਹੀਂ ਹੈ ਅਰ ਉਹ ਸਾਹਿਬ ਤੁਸਾਂ ਨੂੰ ਕਹੇਗਾ ਕਿ ਉਸਦਾ ਕਰੱਤਬ ਕੇਵਲ ਇਹੋ ਹੈ ਕਿ ਅਪਨੇ ਕੁਟੰਬ ਦੀ ਪਾਲਨਾ ਦੇ ਲਈ ਜੋ ਮਜੂਰੀ ਉਸਨੂੰ ਮਿਲ ਸਕੇ ਉਸੇ ਤੇ ਕਰੜੀ ਮੇਹਨਤ ਕਰੇ। ਰਾਜਧਾਨੀ ਦੇ ਨਿਯਮਾਂ ਦ ਅਗੇ ਚਾਹੇ ਉਹ ਕੁਝ ਹੀ ਹੋਨ ਬਿਨਾਂ ਚੂੰ ਚਾਂ ਸਿਰ ਝੁਕਾਏ ਹੋਰ ਦੂਜੇ ਦੇ ਨਾਲ ਕੋਈ ਬੁਰਿਆਈ ਨਾ ਕਰੇ। ਜੇਕਰ ਤੁਸੀਂ ਉਸਨੂੰ ਇਹ ਕਹੋ ਕਿ ਜਦੋਂ ਤੁਸੀਂ ਅਜਿਹੇ ਨਿਯਮਾਂ ਦੀ ਅਧੀਨਗੀ ਕਰਦੇ ਹੋ ਤਾਂ ਉਹ ਉਸਦੇ ਉਤਰ ਵਿਚ ਤੁਸਾਡੇ ਮੂੰਹ ਦੀ ਵੱਲ ਅਜਿਹੀ ਟਿਕਟਿਕੀ ਬੰਨ੍ਹ ਕੇ ਦੇਖੇਗਾ ਜਿਸਤੋਂ ਇਹ ਮਲੂਮ ਹੋਵੇ ਕਿ ਉਹ ਤੁਸਾਡੀ ਗਲ ਕੁਝ ਭੀ ਨਹੀਂ ਸਮਝਿਆ।

ਹੁਣ ਇਟਲੀ ਦੇ ਰਹਿਣ ਵਾਲੇ ਮਜੂਰਾਂ ਨੂੰ ਪੁਛੋ ਜਿਸਨੂੰ ਸੁਭਾਗਤਾ ਨਾਲ ਕਈ ਖਾਸ ਹਾਲਤਾਂ ਦੇ ਕਾਰਨ ਅਤੇ ਹੋਰ ਭੀ ਅਧਿਕ ਪਦਵੀ ਦੇ ਪਵਿਤ੍ਰ ਮਨ ਪੁਰਸ਼ਾਂ ਦੇ ਨਾਲ ਸਾਮਨਾ ਪੈਨ ਨਾਲ ਕੁਝ ਭਾਗ ਸ੍ਵਤੰਤ੍ਰਤਾ ਦਾ ਮਲੂਮ ਹੋ ਗਿਆ ਹੈ ਅਰ ਓਹ ਤੁਸਾਨੂੰ ਦਸੇਗਾ ਕਿ ਉਸਦਾ ਮਾਲਕ ਸੇਵਕੀ ਦਸ਼ਾ ਵਿਚ ਹੈ ਅਰ ਉਸਦੇ ਭਰਾ ਬੇਨਿਆਈਂ ਤੋਂ ਬੇਵਸ ਕੀਤੇ ਗਏ ਹਨ ਕਿ ਚੀਨੀ ਅਰ ਦੂਨਜਾਬੀ ਲੋਕਾਂ ਵਿਚ ਵਸਜਾਂ ਰੇਹਕੇ ਅਪਨਾਂ ਸਮਜ ਬਿਤੀਤ ਕਰਨ ਕਿ ਉਹ ਇਸ ਗਲ ਨੂੰ ਅਪਨਾ ਕਰਤਬ ਪ੍ਰਤੀਤ ਕਰਦਾ ਹੈ ਕਿ ਜਿਥੋਂ ਤੀਕਰ ਉਸਦੇ ਹੋ ਸਕਨ ਵਿਚ ਹੈ, ਇਸ ਅਣਜਾਈਂ ਤੋਂ ਉਜਰੀ ਹੋਨ।

ਹੁਨ ਇਕ ਹੀ ਦੇਸ ਵਿਚ ਅਰ ਇਕ ਹੀ ਸਮਾਜ ਵਿਚ ਦੋ ਪੁਰਸ਼ਾਂ ਦੇ ਮਨਾਂ ਦੀ ਸਿਖਯਾ ਵਿਚ ਇਤਨੀ ਵਿਰੋਧਤਾ ਹੋਨ ਦਾ ਕੀ ਕਾਰਨ ਹੈ ? ਇਸਦਾ ਕੀ ਕਾਰਨ ਹੈ ਕਿ ਦਸ ਆਦਮੀ ਇਕ ਹੀ ਦ੍ਰਿੜਤਾ ਰਖਦੇ ਹਨ ਅਰ ਉਹ ਭਰੋਸਾ ਜੋ ਪੌਰਸ਼ਕ ਅੰਸ ਦੇ ਪ੍ਰਕਾਸ਼ ਅਰ ਉਨਤੀ ਦਾ ਹੁਕਮ ਦੇਂਦਾ ਹੈ। ਪ੍ਰੰਤੂ ਉਸ ਢੰਗ ਦੀ ਬਾਬਤ ਜਿਸਤੋਂ ਉਹ ਭਰੋਸਾ ਸ਼ਕਤੀ ਤੋਂ ਕੰਮ ਦੇ ਸ੍ਵਰੂਪ ਵਿਚ ਆ ਸਕਦਾ ਹੈ ਅਰਥਾਤ ਉਨ੍ਹਾਂ ਦੇ ਅਪਨੇ ਕਰਤਵ ਇਨਾਂ ਦਸਾਂ ਦੀਆਂ ਦਸੇ ਰਾਹਾਂ ਦੇਖੀਆਂ ਜਾਂਦੀਆਂ ਹਨ ? ਪ੍ਰਗਟ ਤੌਰ ਇਸਦਾ ਕਾਰਨ ਇਹੋ ਹੈ ਕਿ ਪੌਰਸ਼ਕ ਮਨ ਦੀ ਅਵਾਜ਼ ਬਿਨਾਂ ਕਿਸੇ ਦੂਜੇ ਸਿਖਯਾਕਾਰ ਦੇ ਸਰਬ ਦਸ਼ਾਂ ਵਿਚ ਇਸ ਗਲ ਦੇ ਲਈ ਬਹੁਤ ਨਹੀਂ ਹੈ ਕਿ ਈਸ਼੍ਵਰੀ ਨਜ਼ਾਂ ਨੂੰ ਅਸਾਂ ਤੇ ਪ੍ਰਗਟ ਕਰੇ। ਏਕੰਤ ਮਨ ਸਾਨੂੰ ਇਹ ਸਿਖਾ ਸਕਦਾ ਹੈ ਕਿ ਅਜਿਹਾ ਨਿਯਮ ਮੌਜੂਦ ਹੈ ਪਰ ਉਸ ਨਿਯਮ ਨਾਲ ਜੋ ਕਰਤਵ ਕਾਇਮ ਹੁੰਦੇ ਹਨ ਉਨ੍ਹਾਂ ਦੀ ਸਿਖਯਾ ਇਹ ਨਹੀਂ ਦੇ ਸਕਦਾ, ਅਰ ਇਹ ਕਿਸੇ ਕਾਰਨ ਤੋਂ ਹੈ ਕਿ ਪੁਰਸ਼ਾਂ ਵਿਚ ਸ਼ਹੀਦ ਹੋਣਾ ਕਦੀ ਬੰਦ ਨਹੀਂ ਹੋਯਾ, ਕਈ ਵੇਰੀ ਖੁਦਗਰਜ਼ੀ ਸ੍ਰੇਸ਼੍ਟ ਪਦਵੀ ਤੇ ਉਨਤੀ ਕਰ ਗਈ ਹੈ। ਪ੍ਰੰਤੂ ਕਿੰਨੇ ਆਦਮੀਆਂ ਨੇ ਅਪਨੀਆਂ ਜਾਨਾਂ ਵਿਚਾਰਨੀਆਂ ਕਰਤਵਾਂ ਦੇ ਲਈ ਯਾ ਉਨ੍ਹਾਂ ਭੁਲਾਂ ਦੇ ਲਈ ਜੋ ਅਜ ਦੇ ਦਿਨ ਅਸਾਂ ਸਭਨਾਂ ਨੂੰ ਦਿਸ ਰਹੀਆਂ ਹਨ ਕੁਰਬਾਨ ਨਹੀਂ ਕਰ ਦਿਤੀਆਂ।

ਇਸ ਲਈ ਮਨ ਨੂੰ ਭੀ ਕਿਸੇ ਸਿਖਯਾਕਾਰ ਦੀ

ਲੋੜ ਹ। ਇਸ ਅਜਿਹੀ ਮਸਾਲ ਦੀ ਲੋੜ ਹੈ ਜੋ ਉਸ ਹਨੇਰੇ ਨੂੰ ਦੂਰ ਕਰਕੇ ਚਾਨਣਾ ਕਰ ਦੇਵੇ, ਜੋ ਉਸਦੇ ਆਲੇ ਦੁਆਲੇ ਫੈਲਿਆ ਹੋਇਆ ਹੈ। ਫਿਰ ਅਜਿਹੇ ਨਿਯਮ ਦੀ ਲੋੜ ਹੈ ਜਿਸ ਦੁਆਰਾ ਉਸਦੀ ਸਰੀਰਕ ਉੱਨਤੀਆਂ ਦੀ ਸਿਖਯਾ ਅਤੇ ਸਾਖੀ ਹੋਯਾ ਕਰੇ।

## ਇਹ ਨਿਯਮ ਸ੍ਰਿਸ਼ਟੀ ਜਨਾਂ ਦੀ ਬੁਧਿ ਪ੍ਰਾਪਤੀ ਕਰਨਾ ਹੈ!

ਈਸ਼੍ਵਰ ਨੇ ਤੁਸਾਂ ਵਿਚੋਂ ਹਰ ਇਕ ਨੂੰ ਬੁਧਿ ਦਾਨ ਦਿਤਾ ਹੈ ਇਸ ਲਈ ਕਿ ਤੁਸੀਂ ਉਸਦੀ ਅਜਿਹੀ ਸਿਖਯਾ ਕਰੋ ਕਿ ਉਸਦੇ ਨਿਯਮਾਂ ਨੂੰ ਜਾਨ ਸਕੋ। ਅਜੇ ਤੀਕਰ ਤੁਸਾਨੂੰ ਗਰੀਬੀ ਅਰ ਸਮਜ ਦੀਆਂ ਖਿਰਾਕੀਆਂ ਭੁਲਾਂ ਨੇ ਪੂਰੀ ਵਿਦਿਆ ਦੇ ਵਸੀਲਿਆਂ ਤੋਂ ਬੇ ਆਸ ਕਰ ਰਖਿਆ ਹੈ, ਇਸ ਲਈ ਪਹਿਲੇ ਤੁਸਾਨੂੰ ਉਨਾਂ ਰੋਕਾਂ ਨੂੰ ਦੂਰ ਕਰਨਾ ਹੈ ਜੋ ਵਿਦਿਆ ਦ ਰਸਤੇ ਵਿਚ ਰਖਜਕ ਹਨ। ਪ੍ਰੰਤੂ ਇਹ ਸਾਰੀਆਂ ਰੋਕਾਂ ਭੀ ਦੂਰ ਹੋ ਜਾਨ ਤਦੋਂ ਭੀ ਪੌਰਸ਼ਕ ਬੁਧਿ ਨਿਯਮ ਈਸ਼੍ਵਰੀ ਦੀ ਵਿਦਿਆ ਪ੍ਰਾਪਤੀ ਕਰਨੇ ਦੇ ਲਈ ਬਹੁਤ ਨਹੀਂ ਹੋਵੇਗਾ। ਇਥੋਂ ਤੀਕਰ ਕਿ ਸ੍ਰਿਸ਼ਟੀ ਜਨਾਂ ਦੀ ਬੁਧੀ ਨਾਲ ਉਸਦੀ ਸਹਾਇਤਾ ਨਾ ਕੀਤੀ ਜਾਵੇ। ਤੁਸਾਡਾ ਜੀਵਨ ਸੰਖੇਪ ਹੈ ਅਰ ਤੁਸਾਡੇ ਬਲ ਹੌਲੀ ਹੌਲੀ ਅਰ ਅਨਜ ਅਧਿਕਾਰੀ ਉਨ੍ਹਾਂ ਨੂੰ ਸਾਖੀ ਅਰ ਬਲ ਦੋਹਾਂ ਦੀ ਇਕੋ ਜਿਹੀ ਲੋੜ ਹੈ। ਹੁਣ ਈਸ਼੍ਵਰ ਨੇ ਤੁਸਾਡੇ ਪਾਸੋਂ ਵਿਚ ਇਕ ਅਜਿਹੇ ਸਰੀਰ ਨੂੰ

ਰਖਿਆ ਹੈ ਜਿਸਦਾ ਜੀਵਨ ਲੜੀ ਬੰਦ ਹੈ। ਜਿਸਦੇ ਬਲ ਉਸ ਸਰਬ ਪੌਰਸ਼ਕ ਬਲ ਦਾ ਫਲ ਅਤੇ ਜੋਸ਼ ਹਨ। ਜੋ ਸ਼ਾਇਦ ਚਾਰ ਸੌ ਬਰਸ ਸਮਜਾਂ ਤੋਂ ਸਿਥਿਤ ਚਲੇ ਆਏ ਹਨ ਜੋ ਸ਼ਰੀਰ ਕਿ ਪੁਰਸ਼ਾਂ ਦੀਆਂ ਭੁਲਾਂ ਅਰ ਦੋਸ਼ਾਂ ਦੇ ਵਿਚ ਬੁਧਿਮਤਾ ਅਰ ਸਿਖਜਾ ਵਿਚ ਸਮਾਨ ਉਨਤੀ ਕਰ ਰਿਹਾ ਹੈ, ਜਿਸ ਸ਼ਰੀਰ ਦੇ ਪ੍ਰਗਟ ਪ੍ਰਕਾਸ਼ ਅਰ ਉਨਤੀ ਵਿਚ ਈਸ਼੍ਵਰ ਨੇ ਅਪਨ ਨਿਯਮ ਦੀ ਇਕ ਸਤਰ ਖੋਦ ਦਿਤੀ ਹੈ, ਅਰ ਹਰ ਇਕ ਦੌਰ ਵਿਚ ਅਜਿਹਾ ਕਰਦਾ ਚਲਾ ਆਯਾ ਹੈ।

## "ਇਹ ਸ਼ਰੀਰ ਸ੍ਰਿਸ਼ਟੀ ਜਨ ਦਾ ਸ਼ਰੀਰ ਹੈ"

ਪਿਛਲੀ ਸਦੀ ਦੇ ਇਕ ਹਕੀਮ ਨੇ ਸ੍ਰਿਸ਼ਟੀ ਜਨਾਂ ਦੀ ਉਪਮਾ ਕੀਤੀ ਹੈ ਕਿ ਉਹ ਪੁਰਸ਼ ਸਦਾ ਜੀਉਂਦਾ ਰਹਿੰਦਾ ਹੈ ਜੋ ਸੱਤਯਤਾ ਪ੍ਰਾਪਤ ਤੇ ਪ੍ਰਚਾਰ ਕਰਦਾ ਹੈ। ਹੌਲੀ ੨ ਪੁਰਸ਼ ਮਰ ਜਾਂਦੇ ਹਨ ਪ੍ਰੰਤੂ ਜਿੰਨੀ ਕੁ ਸੱਤਯਤਾ ਉਨ੍ਹਾਂ ਨੇ ਮਲੂਮ ਕੀਤੀ ਹੈ ਅਰ ਜਿੰਨੀ ਭਲਿਆਈ ਉਨ੍ਹਾਂ ਨਾਲ ਬਨ ਆਈ ਹੈ ਉਹ ਉਨਾਂ ਦੇ ਨਾਲ ਨਹੀਂ ਮਰ ਜਾਂਦੀ ਅਰ ਜੋ ਲੋਕ ਉਨ੍ਹਾਂ ਦੀਆਂ ਸਮਾਧਾਂ ਤੋਂ ਲੰਘਦੇ ਹਨ ਉਹ ਉਸ ਤੋਂ ਲਾਭ ਉਠਾਉਂਦੇ ਹਨ ਅਰ ਸ੍ਰਿਸ਼ਟੀ ਉਸ ਨੂੰ ਪ੍ਰਕਾਸ਼ਤ ਕਰਦੀ ਜਾਂਦੀ ਹੈ।

ਅਜ ਸਾਡੇ ਵਿਚੋਂ ਹਰ ਇਕ ਅਜਿਹੇ ਵਿਚਾਰਾਂ ਅਰ ਭਰੋਸਿਆਂ ਦਾ ਪਾਣੀ ਪਲ ਵਿਚ ਉਤਪਤ ਹੁੰਦਾ ਹੈ ਜੋ ਅਸਾਂ ਤੋਂ ਪਹਿਲੋਂ ਬੀਤ ਚੁਕੀ ਹੋਈ ਪੌਰਸ਼ਕ

ਜੀਵ ਨੇ ਮਿਹਨਤ ਕਰਕੇ ਕਢੇ ਸਨ। ਅਰ ਸਾਡਿ ਵਿਚੋਂ ਹਰ ਇਕ ਭਾਵੇਂ ਬੇਖਬਰੀ ਦੀ ਦਸ਼ਾ ਵਿਚ ਹੀ ਸਹੀ; ਇਕ ਨਾ ਇਕ ਅਕਸਰ (ਅਸਲੀ ਹਿਸਾ) ਜੋ ਘਟ ਵਧ ਜ਼ਰੂਰੀ ਹੈ ਆਫ੍ਰਿਨ ਵਾਲੀ ਔਸ਼ ਪੈਰਸ਼ਕ ਦਾ ਅਪਨੇ ਨਾਲ ਲਿਆਉਂਦਾ ਹੈ। ਪੈਰਸ਼ਕ ਸ੍ਰਿਸ਼ਟੀ ਦੀ ਵਿਦਜਕ ਇਮਾਰਤ ਉਨ੍ਹਾਂ ਪੂਰਬੀ ਮੁਨਾਰਿਆਂ ਦੀ ਨਿਆਈਂ ਉਸਰੀ ਹੋਈ ਹੈ, ਜਿਨ੍ਹਾਂ ਤੇ ਹਰ ਇਕ ਰਾਹ ਲਾਂਘਾ ਇਕ ਪੱਥਰ ਲਾਯਾ ਜਾਂਦਾ ਸੀ। ਅਸੀਂ ਲੋਕ ਇਕ ਦਿਨ ਦੇ ਸਮੁੰਦ੍ਰੀ ਯਾਤ੍ਰੀਆਂ ਦੀ ਨਿਆਈਂ ਹਾਂ। ਬਰੱਬਰ ਲੰਘਦੇ ਚਲੇ ਜਾਂਦੇ ਹਾਂ ਇਸ ਲਈ ਕਿ ਜਿਹਾ ਮੁਕਰਰ ਹੋ ਗਿਆ ਹੈ। ਅਪਨੀ ਪੈਰਸ਼ਕ ਸਿਖ੍ਯਾ ਨੂੰ ਕਿਸੇ ਹੋਰ ਜਗਾ ਪੂਰਾ ਕਰੀਏ ਪ੍ਰੰਤੂ ਸ੍ਰਿਸ਼ਟੀ ਜਨ ਦੀ ਸਿਖ੍ਯਾ ਜਿਸਦੀ ਝਲਮਲਾਹਟ ਅਸਾਂ ਵਿਚੋਂ ਹਰ ਇਕ ਵਿਚ ਦਿਸਦੀ ਹੈ, ਹੌਲੀ ੨ ਪ੍ਰੰਤੂ ਉੱਨਤੀ ਕਰਦੇ ਹੋਏ ਅਰ ਸਿਲਸਿਲੇ ਵਾਰ ਆਪ। ਸ੍ਰਿਸ਼ਟੀ ਜਨਾਂ ਦੇ ਅੰਦਰੋਂ ਪ੍ਰਗਟ ਹੁੰਦੀ ਚਲੀ ਜਾਂਦੀ ਹੈ

ਸ੍ਰਿਸ਼ਟੀ ਜਨਾਂ ਦਾ ਕਥਨ ਹੈ ਜੋ ਈਸ਼੍ਵਰ ਦੇ ਨਾਲ ਰਹਿੰਦਾ ਹੈ ਈਸ਼੍ਵਰ ਦੀ ਆਤਮਾ ਉਸ ਨੂੰ ਛਾਰਿਆਂ ਕਰਦੀ ਅਤੇ ਉਸਦੇ ਅੰਦਰ ਕਦੀ ਕਿਸੇ ਇਕ ਪੁਰਸ਼ ਦੇ ਸਮਾਨ ਰੂਪ ਨਾਲ ਹੋਰ ਕਦੀ ਕਿਸੇ ਕੌਮ ਨੂੰ ਵਸੀਲਾ ਬਨਾਕੇ ਦੌਰ ਦੌਰ ਵਿਚ ਅਧਿਕ ਪਵਿਤ੍ਰਤਾਈ ਅਰ ਤਿਆਰੀ ਨਾਲ ਆਪਨਾ ਸ੍ਵਰੂਪ ਦਿਖਾਉਂਦੀ ਹੈ, ਇਕ ਮੇਹਨਤ ਤੋਂ ਹਟ ਕੇ ਦੂਜੀ ਮੇਹਨਤ ਤੇ ਆਉਂਦੀ ਹੈ ਇਕ ਨਿਸਚਾ ਨੂੰ ਛਡ ਕੇ ਦੂਜੇ ਨਿਸਚਾ ਕਬੂਲ ਕਰਦੀ

ਹੈ ਅਰ ਇਸਤਰਾਂ ਹੌਲੀ ਹੌਲੀ ਸ੍ਰਿਸ਼ਟੀ ਜਨਾਂ ਨੂੰ ਅਪਣਾ ਜੀਵਨ ਅਪਨੇ ਅੰਤਰ ਅਪਣੇ ਈਸ਼੍ਵਰ ਅਰ ਉਸ ਨਿਯਮ ਦਾ ਧਿਆਨ ਦਿਨੋਂ ਦਿਨ ਬਹੁਤ ਸਾਫ ਪ੍ਰਾਪਤ ਹੁੰਦਾ ਜਾਂਦਾ ਹੈ।

## ਸ੍ਰਿਸ਼੍ਟੀ ਜਨ ਲੜੀ ਬੰਦ ਪ੍ਰਮਾਤਮਾ ਦਾ ਅਵਤਾਰ ਹੈ!

ਜਿਸ ਤਰਾਂ ਈਸ਼੍ਵਰ ਇਕ ਹੈ, ਉਸੇ ਤਰਾਂ ਪ੍ਰਮਾਤਮਾ ਦਾ ਨਿਯਮ ਭੀ ਇਕ ਹੈ। ਪਰ ਅਸੀਂ ਉਸਨੂੰ ਇਕਤ੍ਰ ਕੀਤੀ ਹੋਈ ਪ੍ਰੀਖਜਾਂ ਦੇ ਅਨੁਸਾਰ ਜੋ ਅਸਾਂ ਤੋਂ ਪਹਿਲੀਆਂ ਆਸਾਂ ਛਡ ਗਈਆਂ ਹਨ ਉਸ ਅੰਦਾਜ਼ੇ ਅਰ ਵਧੀ ਹੋਈ ਭਾਲ ਦੇ ਅਨੁਸਾਰ ਜੋ ਆਪੋ ਵਿਚੀ ਦੀ ਇਕਤ੍ਰਤਾ ਨੇ ਐਥਾਂ ਕੌਮਾਂ ਅਰ ਇਕੱਲੇ ਪੁਰਸ਼ਾਂ ਦੇ ਵਿਚ ਪ੍ਰਾਪਤ ਕੀਤੀ ਹੈ ਕੇਵਲ ਗਿਣਤੀ ਵਾਰ ਪੰਗਤ ਪੰਗਤੀ ਪੜ੍ਹ ਸਕਦੇ ਹਾਂ। ਕੋਈ ਪੁਰਸ਼ ਕੋਈ ਕੌਮ ਅਤੇ ਕੋਈ ਸਮਜ ਨਹੀਂ ਕਹ ਸਕਦਾ ਕਿ ਉਸਨੇ ਸਾਰੇ ਨਿਯਮਾਂ ਨੂੰ ਪੜ੍ਹਿਆ ਹੈ। ਸਿਖਜਕ ਨਿਯਮ ਅਰਥਾਤ ਸ੍ਰਿਸ਼ਟੀ ਜਨਾਂ ਦੇ ਜੀਵਨ ਦਾ ਨਿਯਮ ਬਿਲ_ਲ ਉਸੇ ਵੇਲੇ ਮਲੂਮ ਹੋ ਸਕਦਾ ਹੈ ਜਦੋਂ ਸਰਬ ਸ੍ਰਿਸ਼ਟੀ ਜਨਾਂ ਵਿਚ ਪਵਿਤ੍ਰ ਮਿਲਾਪ ਕਾਇਮ ਹੋ ਜਾਏ। ਕਿਉਂਕਿ ਉਹ ਸਾਰੀਆਂ ਸ਼ਕਤੀਆਂ ਅਰ ਸਾਰੇ ਬਲ ਜਿਨਾਂ ਤੋਂ ਸਾਡੀ ਪੌਰਸ਼ਕ ਚਤਰਤਾ ਬਨੀ ਹੋਈ ਹੈ ਸ਼ਕਤੀਆਂ ਨਾਲ ਕੰਮ ਵਿਚ ਉਨਤੀ ਕਰ ਜਾਨਗੀਆਂ। ਪ੍ਰੰਤੂ ਇਸ ਸਮਜ ਵਿਚ ਸ੍ਰਿਸ਼ਟੀ ਜਨਾਂ ਦਾ ਉਹ ਭਾਗੀ

ਤੁਸਾਡੀਆਂ ਭੁਲਾਂ ਦੇ ਉਤ੍ਰ ਦੇਣ ਵਾਲੀ ਸਭਾ ਤੇ ਹੈ ਤੁਸਾਂ ਤੇ ਨਹੀਂ ਹੈ। ਤੁਸਾਡੀ ਜ਼ਿੰਮੇਵਾਰੀ ਉਸੇ ਦਿਨ ਤੋਂ ਆਰੰਭ ਹੁੰਦੀ ਹੈ ਜਿਸ ਦਿਨ ਤੁਸਾਡੇ ਲਈ ਵਿਦਿਆ ਦਾ ਰਾਹ ਖੋਲਿਆ ਗਿਆ, ਪ੍ਰੰਤੂ ਤੁਸਾਂ ਨੇ ਉਸਨੂੰ ਵਸ ਕਰਨ ਵਿਚ ਅਨਗਹਿਲਤਾ ਕੀਤੀ, ਯਾ ਜਿਸ ਦਿਨ ਅਜਿਹੇ ਵਸੀਲੇ ਤੁਸਾਡੇ ਪੇਸ਼ ਕੀਤੇ ਗਏ ਜਿਨ੍ਹਾਂ ਨਾਲ ਤੁਸੀ ਸਭਾ ਦੀ ਕਾਯਾਂ ਪਲਟ ਕਰ ਸਕਦੇ ਹੋ ਕਿ ਜਿਸ ਨੇ ਇੰਨੇ ਚਿਰ ਤੀਕਰ ਤੁਸਾਨੂੰ ਅਵਿੱਦਜਾ ਵਿਚ ਪਾਕੇ ਰਖਯਾ ਪਰ ਤੁਸੀਂ ਉਸ ਵੇਲੇ ਦਾ ਲਾਭ ਉਠਾਉਣ ਵਿਚ ਫੜੀ ਤਕੜਿਆਂ ਹੋਕੇ ਕੰਮ ਲਵੋ। ਤੁਸੀਂ ਇਸ ਕਾਰਨ ਦੋਸ਼ੀ ਨਹੀਂ ਹੋ ਕਿ ਤੁਸੀਂ ਅਵਿਦਜਕ ਹੋ, ਕਿੰਤੂ ਤੁਸੀਂ ਉਸ ਵੇਲੇ ਦੋਸ਼ੀ ਹੋ ਜਦੋਂ ਅਵਿਦਜਾ ਦਾ ਆਸਰਾ ਲੈਂਦੇ ਹੋ। ਕਈ ਵਾਰੀ ਤੁਸਾਡਾ ਮਨ ਤੁਸਾਨੂੰ ਦਸਦਾ ਹੈ ਕਿ ਈਸ਼੍ਵਰ ਨੇ ਜੋ ਸ਼ਕਤੀਆਂ ਤੁਸਾਨੂੰ ਬਖਸ਼ੀਆਂ ਹਨ ਉਨ੍ਹਾਂ ਨੂੰ ਉੱਨਤੀ ਦੇਨ ਨਾਲ ਹੀ ਤੁਸਾਡਾ ਕਰਤਵ ਠਹਿਰਾ ਦਿਤਾ ਹੈ। ਪ੍ਰੰਤੂ ਫੇਰ ਭੀ ਤੁਸੀਂ ਅਪਨੀ ਸੋਚ ਵਿਚਾਰ ਦੀ ਸ਼ਕਤੀ ਨੂੰ ਸੁਸਤ ਅਰ ਬੇਕਾਰ ਪਿਆ ਰਹਿਣ ਦੇਂਦੇ ਹੋ ਯਾ ਜਦੋਂ ਤੁਸੀ ਇਹ ਜਾਨਦੇ ਹੋ ਕਿ ਈਸ਼੍ਵਰ ਤੁਸਾਡੇ ਮਨ ਵਿਚ ਕਦੀ ਸੱਤਜਤਾ ਦੇ ਪ੍ਰੇਮ ਉਤਪਤ ਨਾ ਕਰਦਾ ਜੇ ਕਰ ਉਸਦੇ ਨਾਲ ਹੀ ਓਹ ਪ੍ਰਾਪਤੀ ਸਤਜਤਾ ਦੇ ਵਸੀਲੇ ਤੁਸਾਨੂੰ ਨਾ ਬਖਸ਼ਦਾ। ਫੇਰ ਭੀ ਸਚਿਆਈ ਨੂੰ ਮਲੂਮ ਕਰਨੇ ਦੇ ਹਰ ਇਕ ਜਤਨ ਨਾਲ ਤੁਸੀਂ ਬੇਆਸਤਾ ਦੇ ਨਾਲ ਮੁੜ ਰਹਿੰਦੇ ਹੋ ਅਰ ਸੰਸਾਰਕ ਸ਼ਕਤੀਆਂ ਰਾਹੇ

ਸੇਵਕ ਪੰਥ ਜੋ ਸੰਸਾਰਕ ਸ਼ਕਤੀਆਂ ਦੇ ਹਥ ਵਿਕ ਚੁਕਾ ਹੈ ਜੋ ਕੁਝ ਕਹਿ ਦੇਂਦਾ ਹੈ ਉਸਨੂੰ ਬਿਨਾਂ ਸਾਡੇ ਪੜਤਾਲ ਦੇ ਤੌਰ ਸਚਜਾਈ ਕਬੂਲ ਕਰ ਲੈਂਦੇ ਹੋ ਤਾਂ ਅਜਿਹੀ ਦਸ਼ਾ ਵਿਚ ਤੁਸੀਂ ਭੁਲਨਹਾਰ ਸਦੀਂਦੇ ਹੋ।

ਈਸ਼੍ਵਰ ਜੋ ਸ੍ਰਿਸ਼ਟੀ ਦਾ ਪਿਤਾ ਅਰ ਵਿਦਯਾਪ੍ਰਦਾਨ ਕਰਨ ਵਾਲਾ ਹੈ ਸ੍ਰਿਸ਼ਟੀ ਤੇ ਅਪਨਾ ਨਿਯਮ ਸਮਝ ਅਰ ਪੇਂਡੇ ਦੇ ਲਗਾਉ ਤੋਂ ਸਿਧ ਕਰਦਾ ਹੈ ਤੁਸਾਂ ਸ੍ਰਿਸ਼ਟੀ ਦੀ ਜੋ ਪੜਾ ਸਹਿਤ ਸ੍ਰਿਸ਼ਟੀ ਦੀ ਸਤ੍ਤਾ ਦੇ ਹੇ ਪ੍ਰਮਾਨਾਂ ਤੋਂ ਮਲੂਮ ਕਰੋ ਪਰ ਕਿਸੇ ਇਕ ਸਾਧਾ ਯਾ ਮਤ ਦੇ ਬੇਹਦ ਚੱਕਰ ਵਿਚ ਬੰਦ ਨਾ ਰਹੋ, ਕਿੰਤੂ ਸਾਰੇ ਸਮਜਾਂ ਅਰ ਪ੍ਰਾਚੀਨ ਅਰ ਵਰਤਮਾਨ ਅੰਸ਼ ਦੀ ਅਧਿਕਤਰ ਰਾਏ ਨੂੰ ਦੇਖੋ ਅਰ ਜਦੋਂ ਕਦੀ ਤੁਸੀਂ ਸ੍ਰਿਸ਼ਟੀ ਦੀ ਰਜਾਵੰਦੀ ਨੂੰ ਅਪਨੇ ਮਨ ਦੀਆਂ ਵਿਦਿਆਂ ਦੇ ਅਨੁਸਾਰ ਦੇਖ ਨਿਸ਼ਚਜ ਕਰ ਲਵੋ ਕਿ ਤੁਸੀਂ ਸੱਤਜਤਾ ਤੇ ਪਹੁੰਚ ਗਏ ਹੋ ਅਰਥਾਤ ਇਸ ਗੱਲ ਦਾ ਭਰੋਸਾ ਹੋਵੇ ਕਿ ਤੁਸਾਂ ਨੇ ਈਸ਼੍ਵਰ ਦੇ ਨਿਯਮ ਦੀ ਇਕ ਸਤਰ ਨੂੰ ਪਕੜ ਲਿਆ ਹੈ।

ਮੇਰਾ ਨਿਸ਼ਚਜ ਇਹ ਹੈ ਕਿ ਧਰਤੀ ਦੀ ਤਹਿ ਤੇ ਕੇਵਲ ਸ੍ਰਿਸ਼ਟੀ ਦੀ ਰਜਾਵੰਦੀ ਨਾਲ ਜਿਥੇ ਉਹ ਮੇਰੇ ਪੌਰਸ਼ੜ ਮਨ ਤੋਂ ਅਨੁਸਾਰ ਹੋਈ ਹੈ ਮੈਂ ਉਸ ਫਲ ਤੇ ਪਹੁੰਚਿਆ ਹਾਂ ਜਿਸਨੂੰ ਤੁਸਾਡੇ ਕਰਤਵਾਂ ਦੀ ਬਾਬਤ ਇਸ ਵਿਚ ਹੁਨ ਵਰਨਨ ਕਰਨਾ ਚਾਹੁੰਦਾ ਹਾਂ॥

—o—

ਤੁਸਾਡੇ ਨਾਲ ਰਤੀ ਭੀ ਪ੍ਰੇਮ ਭਾਵ ਨਹੀਂ । ਇਸ ਲਈ ਤੁਸੀ ਸਭਾ ਦੇ ਨਾਲ ਸਹਾਇਤਾ ਕਰਨੀ ਕਿਸਤਰਾਂ ਸਿੱਖੋਗੇ ?

ਦ੍ਰਿਸ਼ਟੀ ਗੋਚਰ ਇਹ ਜਰੂਰੀ ਗੱਲ ਹੈ ਕਿ ਤੁਸਾਡੀ ਪ੍ਰਤੱਖ ਦਸ਼ਾ ਵਿਚ ਸੁਧਾਰ ਹੁੰਦਾ ਕਿ ਸਿਖਜਾ ਦੇ ਤੌਰ ਤੇ ਤੁਸੀ ਉਨਤੀ ਕਰ ਸੱਕੋ । ਇਹ ਜਰੂਰੀ ਹੈ ਕਿ ਤੁਸਾਨੂੰ ਘਟ ਮਿਹਨਤ ਕਰਨੀ ਪਵੇ ਜਿਸ ਤੇ ਕਿ ਤੁਸੀ ਰੋਜ਼ ਕੁਝ ਘੰਟੇ ਆਪਨੇ ਆਤਮਾਂ ਦੀ ਭਲਿਆਈ ਦੇ ਲਈ ਖਰਚ ਕਰ ਸੱਕੋ । ਇਸਦੀ ਭੀ ਲੋੜ ਹੈ ਕਿ ਤੁਸਾਡੀ ਮਿਹਨਤ ਦਾ ਬਦਲਾ ਇਨਾ ਕੁ ਹੋਵੇ ਕਿ ਤੁਸੀ ਇਕ ਚੰਗੀ ਬੱਚਤ ਕਰਕੇ ਅੱਗੇ ਦੇ ਫ਼ਿਕਰਾਂ ਖਰਚਾਂ ਦੇ ਧਿਜਾਨ ਅਤੇ ਉੱਦਮ ਵਲੋਂ ਮੁਕਤੀ ਪ੍ਰਾਪਤ ਕਰੋ ਅਰ ਸਭ ਤੋਂ ਵਧਕੇ ਇਹ ਗਲ ਜਰੂਰੀ ਹੈ ਕਿ ਤੁਸੀਂ ਆਪਨੇ ਮਨਾਂ ਦੇ ਇਕ ਦੂਜੇ ਦੀ ਸ਼ਿਕੈਤ ਦੇ ਸਾਰੇ ਖਿਆਲ ਦੂਰ ਕਰਦੇਵੋ, ਬਦਲਾ ਅਤੇ ਅਨਜਾਈ ਵਿਚਾਰਾਂ ਵਲੋਂ ਮਨ ਪਵਿਤ੍ਰ ਕਰੋ ਇੱਥੋਂ ਤੀਕਰ ਕਿਉਨ੍ਹਾਂ ਲੋਕਾਂ ਦੀ ਬਾਬਤ ਭੀ ਜੋ ਤੁਸਾਡੇ ਨਾਲ ਅਨਿਆਯਨਾਲ ਵਰਤੇ ਹਨਾਕਦੀ ਇਸ ਤਰਾਂ ਦਾ ਵਿਚਾਰ ਮਨ ਵਿਚ ਨਾ ਲਿਆਓ । ਇਸ ਲਈ ਤੁਸਾਨੂੰ ਚਾਹੀਦਾ ਹੈ ਕਿ ਅਪਨੀ ਦਸ਼ਾ ਵਿਚ ਉਨ੍ਹਾਂ ਸੁਧਾਰਾਂ ਦੇ ਉਤਪਤ ਕਰਨ ਦਾ ਜਤਨ ਕਰੋ ਅਰ ਤੁਸੀ ਇਨ੍ਹਾਂ ਦਵਾਰਾ ਸਮਝਕੇ ਦੂਜੇ ਨਾ ਇਕ ਮੰਤਵ ਠਹਿਰਾ ਕੇ ਇਨ੍ਹਾਂ ਦੀ ਢੂੰਢ ਕਰਤਵ ਜਾਨਕੇ ਕਰੋ ਨਾ ਕੇਵਲ ਇਕ ਅਧਿਕਾਰ ਸਮਝਕੇ । ਉਨ੍ਹਾਂ ਨੂੰ ਇਸ ਗਰਜ ਨਾਲ ਪ੍ਰਾਪਤ ਨਾ ਕਰੋ ਕਿ ਤੁਸੀਂ ਅਧਿਕ

# ਚੌਥਾ ਭਾਗ

## ਸਾਡੇ ਕਰਤਵ ਸ੍ਰਿਸ਼੍ਰੀ ਸੰਬੰਧਿਕ

ਤੁਸਾਡੇ ਸ੍ਰੇਸ਼ਟ ਕਰਤਵ ਜੋ ਸਮਜਦੇ ਲਿਹਾਜ ਨਾਲ ਸ੍ਰੇਸ਼ਟ ਨਹੀਂ ਕਿੰਤੁ ਆਪਨੀ ਬਿਤੀ ਦੇ ਇਤਬਾਰ ਤੋਂ ਉੱਤਮ ਹਨ, ਜਿਨਾਂ ਨੂੰ ਸਮਝੇ ਬਿਨਾਂ ਤੁਸੀਂ ਬਾਕੀ ਕਰਤਵਾਂ ਨੂੰ ਪੂਰੇ ਤੌਰ ਤੇ ਪੂਰਾ ਨਹੀਂ ਕਰ ਸਕਦੇ ਉਹ ਕਰਤਵ ਹਨ ਜੋ ਸ੍ਰਿਸ਼ੀ ਦੀ ਬਾਬਤ ਤੁਸਾਂ ਤੇ ਠੀਕ ਕੀਤੇ ਗਏ ਹਨ। ਤੁਹਾਡੇ ਹੋਰ ਭੀ ਕਰਤਵ ਹਨ। ਯਥਾ ਸ਼ਹਿਰਦਾਰਾਂ ਦੇ ਕਰਤਵ, ਪੁਤ੍ਰ ਦੇ ਕਰਤਵ, ਪਤਿ ਦੇ ਕਰਤਵ, ਪਿਤਾ ਦੇ ਕਰਤਵ ਜੋ ਆਪ ਪਵਿਤ੍ਰਤਾ ਦੇ ਬਦਲੇ ਅਯੋਗ ਕਰਤਵ ਹਨ ਅਰ ਜਿਨਾਂ ਦਾ ਪੂਰਾ ੨ ਵਰਨਨ ਇਸੇ ਵਿਚ ਅਜੇ ਤੁਸਾਂ ਤੇ ਕਰਨ ਵਾਲਾ ਹਾਂ ਪ੍ਰੰਤੂ ਜੋ ਚੀਜ ਉਨ੍ਹਾਂ ਕਰਤਵਾਂ ਨੂੰ ਪਵਿਤ੍ਰ ਜਾਂ ਅਯੋਗ ਤੇ ਮਾੜੇ ਹੋਣ ਦੀ ਪਦਵੀ ਬਖਸ਼ਦੀ ਹੈ ਉਹ ਉਹੀ ਮੰਤਵ ਅਰ ਉਹੀ ਕਰਤਵ ਹੈ ਜੋ ਤੁਸਾਡੇ ਪੌਰਸ਼ਕ ਕਰਤਵ ਤੋਂ ਉਤਪਤ ਹੁੰਦਾ ਹੈ।

ਤੁਸਾਨੂੰ ਪਿਤਾ ਬਨਾਯਾ ਗਿਆ ਹੈ ਇਸ ਲਈ ਕਿ ਤੁਸੀਂ ਲੋਕਾਂ ਨੂੰ ਈਸ਼੍ਵਰ ਦੀ ਪੂਜਾ ਅਰ ਇਸ ਦੇ ਨਿਯਮ ਦੀ ਪੂਰਨਤਾਈ ਦੀ ਵਿਦਿਆ ਪ੍ਰਚਾਰੋ। ਤੁਸੀ ਸ਼ਹਿਰਦਾਰ ਅਤੇ ਦੇਸ਼ ਵਾਸੀ ਹੋ ਕਿ ਤੁਸੀਂ ਇਕ ਭੇਦਕ ਅਤੇ ਬੇਹਦ

ਚਕਰ ਕੰਮਵਿਚ ਇਕ ਖਾਸ ਗਿਣਤੀ ਦੇਪੁਰਸ਼ਾਂਦੀ ਸਹਾਇਤਾਅਰਇਤਫ਼ਾਕਨਾਲ ਜਿਨਾਂਦੇ ਨਾਲਇਕਖਾਕ ਇਕ ਤਰਾਂ ਦੀ ਸੁਭਾਵਿਕ ਇਛਾ ਅਰ ਰੀਤ ਰਸਮ ਦੇ ਕਾਰਨ ਤੁਸਾਡਾ ਇਕੱਤ ਸੰਬੰਧ ਪਹਿਲੇ ਤੋਂ ਕਾਇਮ ਹੈ ਇਸ ਯੋਗ ਹੋ ਜਾਓ ਕਿ ਸਰਬ ਪੁਰਸ਼ਾਂ ਦੀ ਭਲਿਆਈ ਦੇ ਲਈ ਜੋ ਇਸ ਵੇਲੇ ਮੌਜੂਦ ਹਨ ਯਾ ਅਗੋਂ ਹੋਣਗੇ ਪੂਰੇ ਤੌਰ ਤੇ ਮੇਹਨਤ ਕਰ ਸਕੋ ਜੋ ਕੰਮ ਇਨਾ ਵਡਾ ਹੈ ਕਿ ਉਸ ਵਿਚ ਤੁਸਾਡਾ ਇਕਲਾ ਜਤਨ ਨਾਲ ਕੰਮ ਨਹੀਂ ਆ ਸਕਦਾ ਅਰ ਤੁਸਾਡੇ ਸਿਸ਼ੇ ਜਨ ਦੇ ਜਥੇ ਦੇ ਮਧ ਵਿਚ ਉਹ ਨਿਰਬਲ ਪੈ ਕੇ ਵਿਅਰਥ ਚਲੀ ਜਾਵੇਗੀ ਅਰ ਕਿਸੇ ਨੂੰ ਕੁਝ ਲਿਹਾਜ ਉਸਦਾ ਨਹੀਂ ਹੋਵੇਗਾ।

ਜੋ ਲੋਕ ਤੁਸਾਨੂੰ ਉਪਦੇਸ਼ਕ ਵਿਦਿਆ ਦੇਣ ਦਾ ਦਾਹਵਾ ਕਰਦੇ ਹਨ ਪ੍ਰੰਤੂ ਨਾਲ ਹੀ ਤੁਸਾਡੇ ਕਰਤਵਾਂ ਨੂੰ ਉਨ੍ਹਾਂ ਕਰਤਵਾਂ ਤੇ ਬਾਂਧਾ ਕਰਦੇ ਹਨ ਜੋ ਤੁਸਾਂ ਤੇ ਆਪਣੇ ਕੁਟੰਬ ਅਰ ਆਪਣੇ ਦੇਸ਼ ਦੀ ਬਾਬਤ ਠੀਕ ਕੀਤੇ ਗਏ ਹਨ, ਉਹ ਘਟ ਵਧ ਤੁਸਾਂ ਨੂੰ ਇਕ ਵਡੀ ਪਦਵੀ ਦੀ ਖੁਦਗਰਜ਼ੀ ਦੀ ਵਿਦਿਆ ਦੇਂਦੇ ਹਨ, ਜੋ ਦੂਜਿਆਂ ਨੂੰ ਅਰ ਆਪ ਤੁਸਾਨੂੰ ਨੁਕਸਾਨ ਪਹੁੰਚਾਉਣ ਵਾਲੀ ਹੈ। ਕੁਟੰਬ ਅਤੇ ਦੇਸ਼ ਇਹ ਦੋਵੇਂ ਉਨ੍ਹਾਂ ਦੋ ਚਕਰਾਂ ਦੀ ਨਿਆਈਂ ਹਨ ਜੋ ਇਕ ਅਜਿਹੇ ਵਡੇ ਦਾਇਰੇ ਦੇ ਅੰਦਰ ਖਿੱਚੇ ਜਾਵਨ ਜਿਨਾਂ ਵਿਚ ਕਿ ਉਹ ਦੋਵੇਂ ਆ ਸਕਦੇ ਹਨ। ਇਹ ਦੋਵੇਂ ਉਸ ਪੌੜੀ ਦੇ ਦੋ ਡੰਡੇ ਹਨ ਜਿਸਤੇ ਕਿ ਅਸਾਂ ਚੜ੍ਹਨਾ ਹੈ ਅਤੇ ਏਹ

ਸਬ ਹੈ ਕਿ ਉਨ੍ਹਾਂ ਦੇ ਬਿਨਾਂ ਅਸੀ ਨਹੀਂ ਚਲ੍ਹ ਸਕਦੇ ਪਰ ਉਨ੍ਹਾਂ ਹੀ ਤੇ ਭਰੂਕੇ ਬੈਠ ਰਹਿਨਾ ਇਹ ਗਲ ਚੰਗੀ ਨਹੀਂ ਹੈ।

ਤੁਸੀਂ ਪੁਰਸ਼ ਹੋ ਯਾ ਦੂਜੇ ਸ਼ਬਦਾਂ ਵਿਚ ਇਹ ਕਹੋ ਕਿ ਅਜਿਹੀ ਸ੍ਰਿਸ਼ਟੀ ਹੋ ਜੋ ਬੁਧਿਮੱਤੀ ਪੌਰਸ਼ਕ ਅਤੇ ਦਿਮਾਗ਼ੀ ਉੱਨਤੀ ਕੇਵਲ ਇਕਤ੍ਰਤਾ ਦੇ ਦੁਆਰਾ ਕਰ ਸਕਦੀ ਹੈ ਅਤੇ ਜੋ ਅਜਿਹੀ ਉੱਨਤੀ ਹੈ ਕਿ ਕੋਈ ਪੁਰਸ਼ ਉਸਦੀ ਹਦ ਨੀਯਤ ਨਹੀਂ ਕਰ ਸਕਦਾ।

ਸ੍ਰਿਸ਼ਟੀ ਜਨਾਂ ਦੇ ਜੀਵਨ ਦੇ ਨਿਯਮ ਦੀ ਬਾਬਤ ਜੋ ਕੁਝ ਹੁਨ ਤੀਕਰ ਅਸਾਂ ਨੂੰ ਮਲੂਮ ਹੋਯਾ ਹੈ ਉਹ ਇਹੀ ਹੈ। ਇਹੋ ਉਹ ਗੁਣ ਹਨ ਜਿਨਾਂ ਤੋਂ ਪੌਰਸ਼ਕ ਸੰਬੰਧਤਾ ਮਿਲੀ ਹੋਈ ਹੈ, ਅਰ ਇਹੋ ਉਹ ਗੁਣ ਹਨ ਜੋ ਤੁਸਾਂ ਨੂੰ ਉਨਾਂ ਕਈ ਇਕ ਜਾਨਦਾਰਾਂ ਨਾਲੋਂ ਜਿਨਾਂ ਨਾਲ ਤੁਸੀਂ ਘਿਰੇ ਹੋਏ ਹੋ ਉਚਿਆਂ ਕਰਦੇ ਹਨ ਅਰ ਤੁਸਾਂ ਵਿਚੋਂ ਹਰ ਇਕ ਨੂੰ ਬੀਜ ਦੀ ਨਿਆਈਂ ਮਿਲੇ ਹੋਏ ਹਨ ਕਿ ਜਿਨਾਂ ਨੂੰ ਹਰਿਆ ਭਰਿਆ ਕਰਨਾ ਤੁਹਾਡਾ ਕਰਤਵ ਹੈ, ਤੁਸਾਡਾ ਸਰਬ ਜੀਵਨ ਇਸ ਵਲ ਹੋਣਾ ਚਾਹੀਏ ਕਿ ਆਪਨੇ ਸੰਬੰਧ ਦੀ ਉਨਾਂ ਸ਼ਕਤੀਆਂ ਨੂੰ ਨਿਯਮ ਦੇ ਨਾਲ ਪ੍ਰਗਟ ਪ੍ਰਕਾਸ਼ ਕਰ ਦਿਓ ਅਰ ਉਨ੍ਹਾਂ ਨੂੰ ਕੰਮ ਵਿਚ ਲਿਆਓ, ਜੇਕਰ ਤੁਸੀਂ ਉਨ੍ਹਾਂ ਵਿਚੋਂ ਕਿਸੇ ਇਕ ਸ਼ਕਤੀ ਨੂੰ ਭੀ ਪਹਿਲੇ ਯਾ ਪਿਛੋਂ ਕਿਸੇ ਵੇਲੇ ਆਪ ਦਬਾਉਂਦੇ ਯਾ ਕਿਸੇ ਦੂਜੇ ਨੂੰ ਉਸਦੇ ਦਬਾਨੇ ਦਾ ਅਵਸਰ ਦੇਂਦੇ ਹੋ ਤਾਂ ਤੁਸੀਂ ਪੁਰਸ਼ਾਂ ਦੇ ਪਦਵੀ ਤੋਂ ਡਿਗਕੇ ਤੁਛ

ਪਸ਼ੂਆਂ ਦੀ ਪਦਵੀ ਤੇ ਆ ਜਾਂਦੇ ਹੋ ਅਤੇ ਆਪਨੇ ਜੀਵਨ ਦੇ ਈਸ਼੍ਵਰੀ ਨਿਯਮ ਨੂੰ ਤੋੜਦੇ ਹੋ। ਜਿਨ੍ਹਾਂ ਸ਼ਕਤੀਆਂ ਵਿਚ ਕਿ ਪੌਰਸ਼ਕ ਸੁਭਾਵ ਮਿਲਿਆ ਜੁਲਿਆ ਹੈ,ਜਦੋਂ ਤੁਸੀਂ ਉਨਾਂ ਵਿਚੋਂ ਕਿਸੇ ਨੂੰ ਭੀ ਚਾਹੇ ਆਪਨੇ ਵਿਚ ਚਾਹੇ ਕਿਸੇ ਦੂਜੇ ਵਿਚ ਆਪ ਦਬਾਉਂਦੇ ਯਾ ਉਸਦਾ ਦਬਾਯਾ ਜਾਨਾ ਸਹਿੰਦੇ ਹੋ ! ਨਿਸਸੰਦੇਹ ਤਦੋਂ ਤੁਸੀਂ ਪਸ਼ੂਆਂ ਦੇ ਸਮਾਨ ਹੋ। ਈਸ਼੍ਵਰ ਦੀ ਇਹ ਮਰਜੀ ਨਹੀਂ ਹੈ ਕਿ ਤੁਸੀਂ ਉਸ ਨਿਯਮ ਨੂੰ ਹੌਲੀ ੨ ਪੂਰਿਆਂ ਕਰੋ,ਜੇ ਕਰ ਈਸ਼੍ਵਰੀ ਮਨਸ਼ਾ ਅਜੇਹੀ ਹੁੰਦੀ ਤਾਂ ਤੁਸਾਨੂੰ ਅਜੇਹੀ ਬੁਧਮਤਾ ਸੰਪੰਨ ਉਤਪਤ ਨਾ ਕੀਤਾ ਜਾਂਦਾ, ਕਿੰਤੂ ਉਸਦੀ ਇਛਯਾ ਹੈ ਕਿ ਉਸਦਾ ਨਿਯਮ ਸਰਬ ਧਰਤੀ ਅਤੇ ਉਸ ਸਰਬ ਸ੍ਰਿਸ਼ਟੀ ਦੇ ਵਿਚ ਜਿਸਨੂੰ ਉਸਨੇ ਅਪਣੇ ਸ੍ਵਰੂਪ ਤੇ ਬਨਾਯਾ ਹੈ ਪੂਰਾ ਹੋਵੇ। ਉਸਦੀ ਮਰਜੀ ਇਹ ਹੈ ਕਿ ਉਸਦਾ ਨਿਯਮ ਅਰ ਪੂਰਣਤਾ ਅਤੇ ਪ੍ਰੇਮ ਦੀ ਪਦਵੀ ਤੇ ਜ਼ਾਹਿਰ ਹੋਣ ਦੀ ਬਾਬਤ ਜੋ ਵਿਚਾਰ ਉਸਨੇ ਸਿਥਿਤ ਕੀਤਾ ਅਰ ਇਸ ਸੰਸਾਰ ਦੇ ਸ੍ਵਰੂਪ ਵਿਚ ਉਸਦਾ ਪ੍ਰਕਾਸ਼ ਕੀਤਾ ਹੈ ਉਹ ਵਿਚਾਰ ਦਿਨੋ ਦਿਨ ਚਮਕ ਦਮਕ ਦੇ ਨਾਲ ਪ੍ਰਗਟ ਹੁੰਦਾ ਰਹੇ। ਉਸਦੀ ਸ੍ਰਿਸ਼ਟੀ ਹੌਲੀ ੨ ਉਸ ਦੀ ਅਸਲੀਅਤ ਨੂੰ ਜਾਣ ਕੇ ਉਸਦੀ ਪੂਜਾ ਕਰੇ ॥

ਤੁਸੀਂ ਆਪਨੀ ਕੁਝ ਦਿਨ ਦੀ ਹਸਤੀ ਵਿਚ ਜੋ ਸਿਖ੍ਯਾ ਅਰ ਦਰੁਸਤੀ ਦੋਹਾਂ ਦੇ ਇਤਬਾਰ ਤੋਂ ਬੇਹੱਦ ਹੈ ਉਸ ਈਸ਼੍ਵਰੀ ਵਿਚਾਰ ਨੂੰ ਕੇਵਲ ਅਪੂਰਨ ਅਰ ਅਮਿੱਟ

ਤੌਰ ਤੇ ਜਾਨ ਸਕਦੇ ਹੋ, ਪਰੰਤੂ ਸ੍ਰਿਸ਼ੀ ਦਾ ਵਜੂਦ ਇਕ ਦੂਜੇ ਉਪ੍ਰੰਤ ਆਉਨ ਵਾਲੀਆਂ ਅੰਸ਼ਾਂ ਦੇ ਕਾਰਨ ਲੜੀ ਬੰਦ ਹੈ। ਉਸਦੀ ਸੋਚ ਭੀ ਇਸ ਕਾਰਨ ਤੇ ਲੜੀ ਬੰਦ ਹੈ ਕਿ ਉਸਦੇ ਸਰਬ ਅਮੀਰ ਵਜ਼ੀਰ ਭਾਗੀ ਪੁਜ ਇਸ ਵਿਚ ਸਹਾਇਤਾ ਕਰਦੇ ਹਨ। ਇਸ ਲਈ ਸਰਬ ਸ਼੍ਰਿਸ਼ਟੀ ਹੀ ਇਸ ਈਸ਼੍ਵਰੀ ਵਿਚਾਰ ਨੂੰ ਪ੍ਰਗਟ ਕਰਨੇ, ਵਰਤਨ ਵਿਚ ਲਿਆਉਣੇ ਅਰ ਉਸਦੇ ਪ੍ਰਤਾਪ ਨੂੰ ਵਧਾਉਨੇ ਦੇ ਯੋਗ ਹੈ ॥

ਈਸ਼੍ਵਰ ਨੇ ਤੁਸਾਂ ਨੂੰ ਜੀਵਨ ਇਸਲਈ ਬਖਸ਼ਜਾ ਸੀ ਕਿ ਤੁਸੀ ਉਸ ਜੀਵਨ ਨੂੰ ਸ੍ਰਿਸ਼੍ਰੀ ਜਨਾਂ ਦੀ ਭਲਿਆਈ ਦੇ ਲਈ ਖਰਚ ਕਰੋ ਇਸ ਲਈ ਕਿ ਤੁਸੀਂ ਅਪਨੀ ਪੌਰਸ਼ਕ ਸ਼ਕਤੀ ਨਾਲ ਅਪਨੇ ਸ੍ਰਿਸ਼ਟੀ ਜਨਾਂ ਦੀਆਂ ਸ਼ਕਤੀਆਂ ਦੇ ਪ੍ਰਕਾਸ਼ ਵਿਚ ਸਹਾਇਤਾ ਦਿਓ। ਅਰ ਆਪਨੀ ਸਹਾਇਤਾ ਦਵਾਰਾ ਉੱਨਤੀ ਅਤੇ ਸੱਤਜਤਾ ਦੀ ਮਲੂਮੀ ਦੇ ਇਕਤ੍ਰਤ ਕੰਮ ਵਿਚ ਜਿਸਨੂੰ ਹੌਲੀ ਹੌਲੀ ਪ੍ਰੰਤੂ ਸਦੀਵੀ ਤੌਰ ਤੇ ਉੱਨਤੀ ਸਰਬ ਅੰਸ਼ਾਂ ਦਾ ਭਾਗੀ ਠਹਰਾਜਾ ਗਿਆ ਹੈ ਇਕ ਅਸਬੂਲ ਵਧੀਕ ਕਰੋ। ਤੁਸਾਡਾ ਕਰਤਵ ਏਹ ਹੈ ਕਿ ਆਪਨੇ ਆਪਨੂੰ ਅਤੇ ਹੋਰ ਦੂਜਿਆਂ ਨੂੰ ਸਿਖਿਆ ਦਿਓ, ਆਪ ਪੂਰਨ ਬਨਣੇ ਅਰ ਦੂਜਿਆਂ ਨੂੰ ਪੂਰਿਆਂ ਬਨਾਉਣ ਦਾ ਜਤਨ ਕਰੋ ॥

ਏਹ ਸੱਚ ਹੈ ਕਿ ਈਸ਼੍ਵਰ ਤੁਸਾਡੇ ਵਿਚ ਵਸਦਾ ਹੈ। ਪ੍ਰੰਤੂ ਈਸ਼੍ਵਰ ਸਰਬ ਪੁਰਸ਼ਾਂ ਦੇ ਵਿਚ ਹੈ ਜੋ ਸ੍ਰੇਸ਼ਟ

ਪ੍ਰਿਥਵੀ ਤੇ ਵਸਦੇ ਹਨ। ਈਸ਼੍ਵਰ ਉਨ੍ਹਾਂ ਸਰਬ ਅੰਸ਼ਾਂ ਦੇ ਜੀਵਨ ਵਿੱਚ ਹੈ ਜੋ ਬੀਤ ਚੁਕੀਆਂ ਹਨ ਯਾ ਮੌਜੂਦ ਹਨ ਯਾ ਅਗੇ ਹੋਣ ਵਾਲੀਆਂ ਹਨ। ਈਸ਼੍ਵਰ ਪ੍ਰਮਾਤਮਾ ਉਸਦੇ ਨਿਯਮ ਅਤੇ ਆਪਨੇ ਕਰਤਵਾਂ ਦੀ ਬਾਬਤ ਜੋ ਵਿਚਾਰ ਸ੍ਰਿਸ਼ਟੀ ਜਨਾਂਨੇ ਕੀਤਾਹੈਪ੍ਰਾਚੀਨ ਅੰਸ਼(ਨਸਲਾਂ) ਹੌਲੀ੨ ਉਸਦਾ ਸੁਧਾਰ ਕਰਦੀਆਂ ਚਲੀਆਂ ਆਈਆਂ ਹਨ ਅਰ ਭਵਿਖਯਤ ਅੰਸ਼ਾਂ ਬਰਾਬਰ ਉਸੇਤਰਾਂ ਕਰਦੀਆਂ ਚਲੀਆਂ ਜਾਨਗੀਆਂ ਜਿਥੇ ਕਿਥੇ ਈਸ਼੍ਵਰ ਆਪਨਾ ਪ੍ਰਕਾਸ਼ ਕਰੇ ਤੁਸਾਡਾ ਕਰਤਵ ਹੈ ਕਿ ਓਥੇ ਹੀ ਉਸਦੀ ਪੂਜਾ ਕਰੋ ਅਰ ਉਸਦਾ ਪ੍ਰਤਾਪ ਵਧਾਓ, ਸਾਰਾ ਸੰਸਾਰ ਉਸਦਾ ਮੰਦਰ ਹੈ ਅਰ ਉਸ ਮੰਦਰ ਨੂੰ ਅਪਵਿਤ੍ਰ ਕਰਨ ਦਾ ਦੋਸ਼ ਹਰ ਅਜਿਹੇ ਨਿਸ਼ਚਯਵਾਨ ਦੇ ਸਿਰ ਤੇ ਰਹੇਗਾ ਜਿਸਦੀ ਵਲੋਂ ਕੋਈ ਖੇਦ ਯਾ ਅਧਰਮੀ ਇਸ ਦੋਸ਼ ਦੇ ਵਰਤਨ ਵਿਚ ਨਹੀਂ ਆਯਾ।

ਇਹ ਕਹਿਨਾ ਲਾਭਦਾਇਕ ਨਹੀਂ ਹੈ ਕਿ ਤੁਸੀਂ ਆਪ ਪਵਿਤ੍ਰ ਹੋ, ਜੇਕਰ ਇਹ ਭੀ ਮੰਨ ਲਿਆ ਜਾਏ ਕਿ ਵਿਰੱਕਤ ਦਸ਼ਾ ਵਿਚ ਨਿਰਕੇਵਲ ਪਵਿਤ੍ਰਤਾ ਦਾ ਪ੍ਰਾਪਤ ਹੋਨਾ ਯੋਗ ਹੈ ਜਦੋਂ ਤੁਸੀਂ ਆਪਣੇ ਚਰੋਂਬਰ ਵਿਚ ਖਰਾਬੀ ਦੇਖਦੇ ਹੋ ਅਤੇ ਉਸਦੇ ਵਿਰੁਧ ਜਤਨ ਨਹੀਂ ਕਰਦੇ ਤਾਂ ਤੁਸੀਂ ਆਪਨਾ ਕਰਤਵ ਨਹੀਂ ਪੂਰਾ ਕਰਦੇ, ਇਸ ਗੱਲ ਦਾ ਕੋਈ ਲਾਭ ਨਹੀਂ ਹੈ ਕਿ ਤੁਸੀਂ ਸੱਤਯ ਦੇ ਸੇਵਕ ਹੋ। ਜਦੋਂ ਤੁਸੀਂ ਇਹ ਦੇਖਦੇ ਹੋ ਕਿ ਤੁਸਾਡੇ ਮਿਤ੍ਰੀਜਨ ਧਰਤੀ ਦੇ (ਜੋ ਅਸਾਂ ਸਾਰਿਆਂ ਦੀ ਮਾਤਾ ਹੈ) ਕਿਸੇ ਦੂਜੇ ਭਾਗ

ਵਿਚ ਭੁਲ ਵਿਚ ਪਏ ਹੋਏ ਹਾਂ, ਅਰ ਆਪਣੇ ਦੋਸ਼ਾਂ ਦੇ ਅਨੁਸਾਰ ਤੁਸੀਂ ਇਸ ਭੁਲ ਨੂੰ ਦੂਰ ਕਰਨ ਦੀ ਇਛਜਾ ਅਤੇ ਜਤਨ ਨਹੀਂ ਕਰਦੇ ਹੋ ਤਾਂ ਤੁਸੀ ਆਪਨਾ ਕਰਤਵ ਪੂਰਾ ਨਹੀਂ ਕਰਦੇ।

ਤੁਸਾਡੇ ਸ੍ਰਿਸ਼ਟੀ ਜਨਾਂ ਦੀਆਂ ਅਮਿੱਟ ਆਤਮਾਂ ਵਿਚ ਈਸ਼੍ਵਰ ਦਾ ਸ੍ਵਰੂਪ ਕਰੂਪ ਹੋ ਗਿਆ ਹੈ। ਈਸ਼੍ਵਰ ਦੀ ਮਰਜ਼ੀ ਹੈ ਕਿ ਉਸਦੀ ਪੂਜਾ ਉਸਦੇ ਨਿਯਮ ਦੇ ਦ੍ਵਾਰਾ ਹੋਵੇ। ਪ੍ਰੰਤੂ ਤੁਸਾਡੇ ਇਰਦੇ ਗਿਰਦੇ ਉਸ ਨਿਯਮ ਦੇ ਵਿਰੁਧ ਹੋ ਰਿਹਾ ਹੈ ਅਰ ਭੁਲਾਂ ਹੋ ਰਹੀਆਂ ਹਨ। ਉਨ੍ਹਾਂ ਲੱਖਾਂ ਪੁਰਸ਼ਾਂ ਵਿਚ ਜਿਨ੍ਹਾਂ ਤੇ ਈਸ਼੍ਵਰ ਨੇ ਆਪਨੇ ਇਰਾਦੇ ਦੇ ਪੂਰਿਆਂ ਹੋਣ ਦਾ ਤੁਸਾਡੇ ਨਿਆਈਂ ਭਰੋਸਾ ਕੀਤਾ ਹੈ ਪੌਰਸ਼ਕ ਚਤੁਰਤਾ ਨੂੰ ਝੁਟਲਾਯਾ ਜਾ ਰਿਹਾ ਹੈ ਅਰ ਤੁਸੀਂ ਸੁਸਤ ਬੈਠੇ ਹੋ। ਕੀ ਇਸ ਤੇ ਭੀ ਤੁਸੀਂ ਇਹ ਕਹਿਨ ਦੀ ਸੂਰਮਤਾਈ ਕਰ ਸਕਦੇ ਹੋ ਕਿ ਤੁਸੀਂ ਇਸਤੇ ਧਰਮ ਰਖਦੇ ਹੋ।

ਇਕ ਕੌਮ ਚਾਹੇ ਉਹ ਯੂਨਾਨੀ ਹਨ ਯਾ ਪੋਲੈਂਡਾ ਵਾਸੀ ਚਾਹੇ ਇਟਲੀ ਯਾ ਸਰਕੇਸ਼ੀਆ ਦੇ ਨਿਵਾਸੀ ਅਪਨੇ ਦੇਸ਼ ਦਾ ਅਰ ਆਪਸਵੀ ਦਾ ਝੰਡਾ ਉਚਾ ਕਰ ਦੀ ਯਾ ਲੜਦੀ ਹੈ । ਯਾ ਜਿੱਤ ਕਰਦੀ ਹੈ ਯਾ ਉਸਦੇ ਲਈ ਮਰ ਜਾਂਦੀ ਹੈ।ਇਸਦਾ ਕੀ ਕਾਰਨ ਹੈ?ਕੀਹ ਉਨ੍ਹਾਂ ਲੜਾਈਆਂ ਦੀਆਂ ਖ਼ਬਰਾਂ ਸੁਣਕੇ ਤੁਸਾਡਾ ਮਨ ਧੜਕਨ ਲਗਦਾ ਹੈ, ਉਨ੍ਹਾਂ ਦੀ ਜਿੱਤ ਤੋਂ ਤੁਸਾਨੂੰ ਖ਼ੁਸ਼ੀ ਹੁੰਦੀ ਹੈ, ਉਨਾਂ ਦੀ ਭਾਂਜ ਹਾਰ ਤੁਸਾਨੂੰ ਉਦਾਸ ਕਰ

ਦਾ ਦੀ ਹੈ ? ਸੰਸਾਰ ਦੇ ਕਿਸੇ ਦੂਰ ਅਰ ਪਰਦੇਸੀ ਭਾਗ ਵਿਚ ਇਕ ਪੁਰਸ਼ ਨਿਕਲਦਾ ਹੈ ਅਰ ਜਦੋਂ ਕਿ ਸਰਬ ਸੰਸਾਰ ਚੁਪ ਹੈ ਉਹ ਕਈ ਅਜਿਹੇ ਵਿਚਾਰਾਂ ਦਾ ਪ੍ਰਕਾਸ਼ ਕਰਦਾ ਹੈ ਜਿਨ੍ਹਾਂ ਨੂੰ ਉਹ ਸਚਜਾਂ ਮੰਨਦਾ ਹੈ। ਬੜੀਆਂ ਤਕਲੀਫਾਂ ਦੇ ਵਿਚ ਉਨ੍ਹਾਂ ਤੇ ਕਾਇਮ ਰਹਿੰਦਾ ਹੈ। ਕੈਦ ਹੋਨਾ ਅਰ ਫਾਹੇ ਮਿਲਨਾ ਮਨਜੂਰ ਕਰਦਾ ਹੈ, ਪ੍ਰੰਤੂ ਉਨਾਂ ਤੋਂ ਇਨਕਾਰ ਨਹੀਂ ਕਰਦਾ। ਤੁਸੀਂ ਕਿਸ ਲਈ ਉਸ ਪੁਰਸ਼ ਦੀ ਵਡਿਆਈ ਕਰਦੇ ਅਰ ਉਸਨੂੰ ਸ੍ਰੇਸ਼ਟ ਸ਼ਹੀਦ ਦੇ ਨਾਉਂ ਨਾਲ ਸਦਦੇ ਹੋ? ਕਿਉਂ ਤੁਸੀਂ ਆਪ ਉਸ ਪੁਰਸ਼ ਦੀ ਯਾਦਗਾਰ ਨੂੰ ਪ੍ਰੇਮ ਨਾਲ ਯਾਦ ਰਖਦੇ ਅਤੇ ਆਪਨੀ ਸੰਤਾਨ ਨੂੰ ਇਸ ਗੱਲ ਨਾਲ ਸਿਖਜਾ ਦੇਂਦੇ ਹੋ ? ਕੀ ਕਾਰਨ ਹੈ ਕਿ ਤੁਸੀਂ ਯੂਨਾਨ ਦੇ ਇਤਿਹਾਸ ਵਿਚ ਦੇਸ਼ ਪ੍ਰੇਮ ਦੇ ਇਤਿਹਾਸਾਂ ਨੂੰ ਅਜੇਹੀ ਚਾਹ ਨਾਲ ਪੜ੍ਹਦੇ ਅਰ ਮਾਨਨੀਯ ਤੌਰ ਤੇ ਉਨ੍ਹਾਂਨੂੰ ਆਪਨੀ ਸੰਤਾਨ ਦੇ ਸਾਹਮਨੇ ਕਥਨ ਕਰਦੇ ਹੋ ਮਾਨੋ ਤੁਸਾਡੇ ਆਪਨੇ ਵਾਸੀਆਂ ਦੀ ਤਵਾਰੀਖ ਨਾਲ ਸੰਬੰਧ ਰਖਦੇ ਹਨ ?

ਯੂਨਾਨ ਵਾਸੀਆਂ ਦੇ ਉਹ ਕਾਰਨਾਮੇ ਜੋ ਦੋ ਹਜ਼ਾਰ ਵਰ੍ਹਿਆਂ ਦੇ ਪੁਰਾਨੇ ਹਨ ਅਤੇ ਸਿਖਜਾ ਦੇ ਅਜਿਹੇ ਦੌਰ ਨਾਲ ਸੰਬੰਧ ਰਖਦੇ ਹਨ ਜੋ ਤੁਸਾਡੀ ਨਹੀਂ ਹੈ ਨਾ ਕਦੀ ਹੋ ਸਕਦੀ ਹੈ। ਜਿਨ੍ਹਾਂ ਪੁਰਸ਼ਾਂ ਨੂੰ ਤੁਸੀਂ ਅਜੇ ਤੀਕਰ ਸ਼ਹੀਦ ਕਹਿਕੇ ਸਦਦੇ ਹੋ ਉਨ੍ਹਾਂ ਨੇ ਸ਼ਾਇਦ ਕਿਸੇ ਅਜਿਹੇ ਧਰਮ ਦੇ ਲਈ ਜਾਨਾਂ ਦਿਤੀਆਂ ਹੋਨ ਜੋ ਤੁਸਾਡਾ ਧਰਮੀ ਨਹੀਂ ਹੈ ਅਤੇ ਉਨ੍ਹਾਂ ਦੀ ਮੌਤ ਨੇ ਨਿਸ਼ਚਜ ਕਰਕੇ ਉਨਾਂ ਦ

ਹਰ ਇਕ ਆਸ਼ਾ ਪੇਰਸ਼ਕ ਉੱਨਤੀ ਦੀ ਇਸ ਸੰਸਾਰ ਵਿਚ ਤਿਆਗ ਦਿਤੀ ਹੈ। ਜਿਸ ਕੌਮ ਦੀ ਜਿਤ ਹਾਰ ਤੇ ਤੁਸੀਂ ਉਸਦੀ ਉਪਮਾ ਯਾ ਉਸਦੇ ਲਈ ਸ਼ੋਕ ਕਰਦੇ ਹੋ ਉਹ ਇਕ ਪ੍ਰਦੇਸੀ ਕੌਮ ਹੈ ਜਿਸਤੋਂ ਤੁਸੀਂ ਬਿਲਕੁਲ ਹੀ ਅਨਜਾਨ ਹੋ ਅਰ ਇਕ ਭਿੰਨ ਬੋਲੀ ਬੋਲਦੀ ਹੈ ਫੇਰ ਤੁਸਾਨੂੰ ਇਸ ਗਲ ਦੀ ਕੀ ਪ੍ਰਵਾਹ ਹੋਨੀ ਚਾਹੀਦੀ ਹੈ ਕਿ ਠੀਕ ਇਸ ਕੌਮ ਤੇ ਪੋਪ ਯਾ ਸੁਲਤਾਨ ਯਾ ਸ਼ਾਹ ਬੇਈਰੀਆ ਯਾ ਜ਼ਾਰਰੂਸ ਯਾ ਮਹਾਰਾਜਾ ਪੰਜਾਬ ਅਧਿਰਾਜ ਹੈ ਯਾ ਕੌਮ ਦੀ ਰਜ਼ਾਵੰਦੀ ਨਾਲ ਇਕ ਆਜ਼ਾਦ ਰਾਜ ਉਥੇ ਕਾਇਮ ਹੋ ਗਿਆ ਹੈ ?

ਇਸਦਾ ਕਾਰਨ ਇਹ ਹੈ ਕਿ ਤੁਸਾਡੇ ਅੰਦਰੋਂ ਇਕ ਆਵਾਜ਼ ਨਿਕਲਦੀ ਹੈ ਜੋ ਤੁਸਾਨੂੰ ਕਹਿੰਦੀ ਹੈ ਕਿ ਉਹ ਆਦਮੀ ਜੋ ਦੋ ਹਜ਼ਾਰ ਵਰ੍ਹੇ ਪਹਿਲੇ ਹੋ ਚੁਕੇ ਹਨ, ਉਹ ਕੌਮਾਂ ਜੋ ਇਸ ਵੇਲੇ ਦੂਰ ੨ ਥਾਵਾਂ ਵਿਚ ਲੜ ਰਹੀਆਂ ਹਨ ਅਰ ਉਹ ਸ਼ਹੀਦ ਜਿਸਨੇ ਇਕ ਅਜਿਹੇ ਵਿਚਾਰ ਦੇ ਲਈ ਜਾਨ ਦੇ ਦਿਤੀ ਹੈ ਜਿਸਦੇ ਲਈ ਤੁਸੀਂ ਆਪ ਕਦੀ ਜਾਨ ਨਾ ਦੇਂਦੇ ਇਹ ਸਭ ਤੁਸਾਡੇ ਭਰਾ ਹਨ ਅਰ ਨਾਂ ਕੇਵਲ ਅਸਲ ਅਰ ਸੁਭਾਵ ਦੇ ਲਿਹਾਜ਼ ਨਾਲ ਕਿੰਤੂ ਮੇਹਨਤ ਅਰ ਮੰਤਵ ਦੇ ਲਿਹਾਜ਼ ਨਾਲ ਭਰਾ ਹਨ, ਉਹ ਯੂਨਾਨੀ ਵਾਸੀ ਹੋ ਚੁਕੇ ਹਨ, ਪ੍ਰੰਤੂ ਉਨ੍ਹਾਂ ਦੇ ਕਾਰਨਾਮੇ ਬਾਕੀ ਹਨ ਅਰ ਜੇਕਰ ਉਹ ਨਾਂ ਹੁੰਦੇ ਤਾਂ ਤੁਸੀਂ ਉਪਦੇਸ਼ਕ ਅਰ ਦਿਮਾਗੀ ਉੱਨਤੀ ਦੇ ਲਈ ਅਪਨੀ ਵਰਤਮਾਨ ਪਦਵੀ ਤੇ ਨਾਂ ਪਹੁੰਚਦੇ ? ਉਹ ਕੌਮਾਂ ਆਪਨੇ

ਖੂਨਨਾਲ ਕੌਮੀ ਆਬਾਦੀ ਦੇ ਇਕ ਅਜਿਹੇ ਵਿਚਾਰ ਦੀ ਸਾਖੀ ਕਰ ਰਹੀਆਂ ਹਨ ਜਿਸਦੇ ਲਈ ਤੁਸੀਂ ਭੀ ਲੜਾਈ ਕਰਨ ਨੂੰ ਤਿਆਰ ਹੋ। ਉਸ ਸ਼ਹੀਦ ਨੇ ਅਪਨੇ ਪ੍ਰਾਨ ਦੇ ਕੇ ਇਸ ਗਲ ਨੂੰ ਪ੍ਰਗਟ ਕਰ ਦਿਤਾ ਹੈ ਕਿ ਆਦਮੀ ਜਿਸ ਗਲ ਨੂੰ ਸਚਿਆਂ ਜਾਣਦਾ ਹੈ ਉਸਦੇ ਲਈ ਅਪਨੀਆਂ ਸਾਰੀਆਂ ਵਸਤਾਂ ਇਥੋਂ ਤੀਕਰ ਕਿ ਜਾਨ ਤੀਕਰ ਜੇ ਕਰ ਉਸਦੀ ਲੋੜ ਪਵੇ ਕਰਬਾਨ ਕਰ ਦੇਣਾ ਉਸਦਾ ਕਰਤਵ ਹੈ ਇਸ ਗਲ ਦੀ ਕੋਈ ਪਵਾਹ ਨਹੀਂ ਜੇਕਰ ਉਸਨੇ ਅਤੇ ਉਨ੍ਹਾਂ ਸਾਰਿਆਂ ਪੁਰਸ਼ਾਂ ਨੇ ਜਿਨ੍ਹਾਂ ਨੇ ਇਸ ਤਰਾਂ ਨਾਲ ਅਪਨੇ ਧਰਮ ਤੇ ਅਪਨੇ ਖੂਨ ਦੀਆਂ ਮੋਹਰਾਂ ਕਰ ਦਿਤੀਆਂ ਹਨ ਥੱਲੇ ਧਰਤੀ ਤੇ ਅਪਨੀ ਪੌਰਸ਼ਕ ਉੱਨਤੀ ਦੇ ਸਿਲਸਿਲੇ ਨੂੰ ਤਿਆਗ ਦਿਤਾ ਹੈ, ਈਸ਼ੁਰ ਉਨਾਂ ਦੇ ਲਈ ਕਿਸੇ ਹੋਰ ਜਗਾਂ ਇਸ ਗਲ ਦਾ ਪ੍ਰਬੰਧ ਕਰ ਦੇਵੇਗਾ। ਪਰ ਇਹ ਬੜੀ ਵਡੀ ਗਲ ਹੈ ਕਿ ਔਣ ਵਾਲੀ ਅੰਸ਼ ਤੁਸਾਡੇ ਜਤਨ ਅਰ ਉੱਦਮ ਅਤੇ ਤੁਸਾਡੀਆਂ ਕੁਰਬਾਨੀਆਂ ਤੋਂ ਸੈਂਥਾ ਲੈਕੇ ਨਿਯਮ ਨੂੰ ਸਮਝਕੇ ਅਰ ਸਚਜਾਈ ਦੀ ਸਿਖਜਾ ਕਰਨ ਵਿਚ ਤੁਹਾਡੇ ਪਾਸੋਂ ਅਧਿਕ ਪੱਕਿਆਂ ਅਰ ਸੋਸ਼ੂ ਹੋ ਜਾਂਦੇ ਹਨ। ਇਹ ਭੀ ਘਟ ਫਾਇਦੇ ਦੀ ਗਲ ਨਹੀਂ ਹੋਵੇਗੀ ਕਿ ਪੌਰਸ਼ਕ ਚਤੁਰਤਾ ਇਨਾਂ ਪ੍ਰਮਾਨਾਂ ਤੋਂ ਬਲ ਪਾਕੇ ਇਸ ਸੰਸਾਰ ਦੀ ਬਾਬਤ ਈਸ਼ਵਰ ਦੇ ਇਰਾਦੇ ਨੂੰ ਅਧਿਕ ਸਿਖਜਾ ਕਰੇਗੀ ਅਰ ਉਸਨੂੰ ਉਨਤੀ ਅਤੇ ਪ੍ਰਕਾਸ਼ ਪ੍ਰਗਟ ਕਰ ਦੇਨੇ ਦੇ ਯੋਗ ਹੋਵੇਗੀ ਅਰ ਚਾਹੇ

ਕਿਸੇ ਥਾਂਉਂ ਪੌਰਸ਼ਕ ਚਤੁਰਤਾ ਦਾ ਸੁਧਾਰ ਅਰ ਉਨਤੀ ਵਰਤਨ ਵਿਚ ਆਵੇ ਚਾਹੇ ਕਿਸੇ ਥਾਉਂ ਕੋਈ ਨਵੀ ਸਤਜਤਾ ਮਲੂਮ ਕੀਤੀ ਜਾਵੇ, ਚਾਹੇ ਕਿਸੇ ਥਾਂ ਵਿਦਜਾ ਉੱਨਤੀ ਅਰ ਉਪਦੇਸ਼ ਵਿਚ ਇਕ ਪੈਰ ਅਗੇ ਵਧਾਯਾ ਜਾਵੇ। ਜੋ ਪੈਰ ਅਗੇ ਵਧਾਯਾ ਜਾਵੇਗਾ ਅਰ ਜੋ ਸਚਜਾਈ ਮਲੂਮ ਕੀਤੀ ਜਾਵੇਗੀ ਉਹ ਛੇਤੀ ਯਾ ਚਿਰਾਕੀ ਸਾਰੀ ਸ੍ਰਿਸ਼ਟੀਨੂੰ ਲਾਭ ਪਹੁੰਚਾਏਗੀ।

ਤੁਸੀ ਸਾਰੇ ਇਕ ਸੈਨਾਂ ਦੇ ਸਿਪਾਹੀ ਹੋ, ਇਹ ਸੈਨਾਂ ਇਕ ਹੀ ਮੰਤਵ ਦੀ ਪ੍ਰਾਪਤੀ ਦੇ ਲਈ ਕਈ ਇਕ ਰਾਹਾਂ ਤੋਂ ਅਗਵਾਨੀ ਕਰ ਰਿਹਾ ਹੈ ਅਰ ਭਿੰਨ ਭਿੰਨ ਪਲਟਨਾਂ ਵਿਚ ਵੰਡਜਾ ਹੋਇਆ ਹੈ। ਤੁਸੀਂ ਅਜੇ ਤੀਕਰ-ਕੇਵਲ ਅਪਨੇ ਨਜੀਕੀ ਆਗੂਆਂ ਨੂੰ ਦੇਖਦੇ ਹੋ। ਵਰਦੀਆਂ ਦੀ ਰੰਗਾ ਰੰਗੀ, ਬੋਲੀਆਂ ਭਿੰਨ ੨, ਉਹ ਪੈਂਡੇ ਜੋ ਕਈ ਇਕ ਫੋਜਾਂ ਦੇ ਵਿਚ ਪ੍ਰਾਪਤ ਹਨ, ਉਹ ਪਹਾੜ ਜੋ ਉਨ੍ਹਾਂ ਨੂੰ ਇਕ ਦੂਜੇ ਤੋਂ ਲੁਕਾਉਂਦੇ ਹਨ ਇਹ ਸਭ ਤੁਸਾਨੂੰ ਇਸ ਵਡੀ ਸੱਤਜਤਾ ਨੂੰ ਭੁਲਾ ਦੇਂਦੇ ਅਰ ਤੁਸਾਡੇ ਵਿਚਾਰਾਂ ਨੂੰ ਸਭ ਵਲੋਂ ਹਟਾਕੇ ਕੇਵਲ ਅਪਨੇ ਪੜਾ ਉਤੇ ਪੁਜਨ ਵਾਲੇ ਤੇ ਇਕਤ੍ਰ ਕਰ ਡੇਰਾ ਕਰ ਦੇਂਦੇ ਹਨ ਪ੍ਰੰਤੂ ਤੁਸਾਂ ਤੋਂ ਉਚਾ ਇਕ ਹੈ ਜੋ ਸਾਰਿਆਂ ਤੇ ਸ੍ਰਿਸ਼ਟੀ ਰਖਦਾ ਅਰ ਤੁਸਾਡੀ ਨਕਲ ਅਰ ਹਰਕਤ ਦੀ ਸਿਖਜਾ ਕਰਦਾ ਹੈ, ਜਿਸ ਮਨਸੂਬੇ ਨਾਲ ਇਹ ਲੜਾਈ ਕੀਤੀ ਗਈ ਹੈ ਉਹ ਕੇਵਲ ਵਾਹਿਗੁਰੂ ਨੂੰ ਮਲੂਮ ਹੈ ਅਰ ਓਹ ਅੰਤਕਾਰ ਤੁਸਾਨੂੰ ਇਕ ਕੈਂਪ ਵਿਚ ਇਕ ਝੰਡੇ ਦੇ ਨੀਵੇਂ

ਇਕਤ੍ਰ ਕਰੇਗਾ ।

ਹੁਣ ਦੇਖੋ ਕਿੰਨੀ ਵਿਥ ਇਨਾਂ ਦੋਹਾਂ ਧਰਮਾਂ ਦੇ ਵਿਚ ਨਿਯਤ ਹੈ । ਜਿਨ੍ਹਾਂ ਵਿਚੋਂ ਇਕ ਸਾਡੇ ਆਤਮਾਂ ਦੇ ਅੰਦਰ ਸੁਰਕਦਾ ਅਰ ਆਉਨ ਵਾਲੇਸਮਜਦੇ ਉਪਦੇਸ਼ਦੀ ਨੀਂਹ ਹੋਵੇਗਾ । ਅਰ ਦੂਜਾ ਉਨ੍ਹਾਂ ਸਨਤਾਨਾਂ ਦੇ ਉਪਦੇਸ਼ ਦੀ ਨੀਂਹ ਸੀ । ਜਿਨਾਂ ਨੂੰ ਹੁਨ ਅਸੀਂ ਸਦੀਵੀ ਦੇ ਨਾਉਂ ਤੋਂ ਸਦਦੇ ਹਾਂ ! ਅਰ ਕਿਹਾ ਨਜੀਕੀ ਸੰਬੰਧ ਉਨਾਂ ਵਿਚਾਰਾਂ ਵਿਚ ਪਾਇਆ ਜਾਂਦਾ ਹੈ ਜੋ ਈਸ਼੍ਵਰੀ ਗ੍ਰਰਨਮੈਂਟ ਅਰ ਅਪਨੇ ਕਰਤਵਾਂ ਦੇ ਸ੍ਵਰੂਪ ਦੀ ਬਾਬਤ ਅਸੀਂ ਕਾਇਮ ਕਰਦੇ ਹਾਂ ॥

ਪਹਿਲੇ ਆਦਮੀਆਂ ਨੇ ਈਸ਼ਰ ਨੂੰ ਜਾਨਿਆਂ ਤਾਂ ਸੀ ਪ੍ਰੰਤੂ ਉਸ ਨੂੰ ਸਮਝਿਆ ਨਹੀਂ ਨਾ ਉਸਦੇ ਨਿਯਮਾਂ ਦੇ ਵਸੀਲੇ ਨਾਲ ਉਸਨੂੰ ਸਮਝਾਉਨੇ ਦੀ ਉਨਾਂ ਨੇ ਇਛਾ ਹੀ ਕੀਤੀ । ਉਨ੍ਹਾਂ ਨੇ ਉਸ ਦੇ ਜੋਰ ਨੂੰ ਜਾਨਿਆਂ ਉਸ ਦੇ ਪ੍ਰੇਮ ਨੂੰ ਨਾ ਜਾਨਿਆਂ, ਉਨਾਂ ਨੇ ਈਸ਼੍ਵਰ ਅਰ ਅਪਨੀ ਪੌਰਸ਼ਕਤਾਈ ਦੇ ਵਿਚ ਕਿਸੇ ਤਰਾਂ ਦੇ ਸੰਬੰਧ ਮੌਜੂਦਗੀ ਦਾ ਕੇਵਲ ਇਕ ਧੁੰਦਲਾ ਜਿਹਾ ਵਿਚਾਰ ਹੀ ਕਾਇਮ ਕੀਤਾ ਸੀ । ਕਿਉਂ ਜੋ ਪ੍ਰਗਟਿਤ ਵਸਤਾਂ ਦੇ ਗਿਰਦੇ ਤੋਂ ਬਾਹਰ ਨਿਕਲਨਾਂ ਉਨਾਂ ਦੇ ਲਈ ਕਠਨ ਸੀ। ਉਨਾਂ ਨੇ ਉਨਾਂ ਵਿਚੋਂ ਇਕ ਵਿਚ ਉਸ ਨੂੰ ਸ਼ੀਰਕ ਕਰਨਾਂ ਚਾਹਿਆ ।ਯਥਾ ਉਸ ਬ੍ਰਿਛ ਵਿਚ ਜਿਸ ਉਤੇ ਉਨਾਂ ਨੇ ਬਿਜਲੀ ਡਿਗਦੀ ਦੇਖੀ ਸੀ ਉਸ਼ ਚਟਾਨ ਵਿਚ ਜਿਸ ਦੇ ਨੇੜੇ ਉਨਾਂ ਨੇ ਅਪਨਾ ਤੰਬੂ ਲਾਇਆ

ਸੀ। ਉਸ ਜਨੌਰ ਵਿਚ ਜੋ ਸਭ ਤੋਂ ਪਹਿਲੇ ਉਨਾਂ ਦੇ ਸਾਹਮਣੇ ਆਇਆ ਉਸੇ ਦਾ ਨਾਉਂ ਪੰਥਿਕ ਇਤਿਹਾਸ ਵਿਚ ਅਸਬੂਲ ਪੂਜਾ ਰਖ੍ਯਾ ਗਿਆ ।

ਉਨਾਂ ਦਿਨਾਂ ਵਿਚ ਲੋਕਾਂ ਨੂੰ ਅਪਨੇ ਕੁਟੰਬ ਤੋਂ ਪਰੇ ਯਾ ਦੂਜੇ ਸ਼ਬਦਾਂ ਵਿਚ ਇਉਂ ਕਹੋ ਕਿ ਅਪਨੀ ਪੌਰਸ਼ਕਤਾ ਨੂੰ ਇਕ ਖਾਸ ਸੂਰੂਪ ਵਿਚ ਨਵੇਂ ਸਿਰੇ ਉਤ ਪਤ ਕਰਨੇ ਦੇ ਬਿਨਾਂ ਹੋਰ ਕਿਸਿ ਗੱਲ ਦਾ ਵਿਚਾਰ ਨਹੀਂ ਸੀ, ਜੋ ਉਨਾਂ ਦੇ ਚਕਰ ਵਿਚ ਨਹੀਂ ਆਉਂਦੇ ਸਨ ਓਹ ਸਾਰੇ ਪਰਦੇਸੀ ਕਿੰਤੂ ਕਈ ਵਾਰੀ ਸ਼ਤ੍ਰੂ ਸਮਝੇ ਜਾਂਦੇ ਸਨ ਅਪਨੀ ਜਾਤੀ ਅਰ ਅਪਨੇ ਕੁਟੰਬਾਂ ਦੀ ਸਹਾਇਤਾ ਕਰਨਾਂ ਇਹੀ ਉਨਾਂ ਦੇ ਨੇੜੇ ਸਿਖ੍ਯਾ ਦੀ ਨੀਂਹ ਸੀ।

ਪਰ ਕੁਝ ਸਮਜ ਪਾਕੇ ਈਸ਼ੂਰ ਦੀ ਬਾਬਤ ਜੋ ਵਿਚਾਰ ਕਾਇਮ ਕੀਤਾ ਗਿਆ ਸੀ ਇਸ ਵਿਚ ਚੌੜਾਈ ਹੋਈ। ਲੋਕ ਅਪਨੇ ਵਿਚਾਰ ਪ੍ਰਗਟਿਤ ਵਸਤਾਂ ਤੋਂ ਨਤੀਜੇ ਦੀ ਵੱਲ ਲੈ ਗਏ ਅਰ ਆਮ ਨਤੀਜਾ ਕਢਨਾਂ ਸਿਖ੍ਯਾ। ਹੁਨ ਈਸ਼ੂਰ ਕੇਵਲ ਕੁਟੰਬ ਦਾ ਰਖ੍ਯਕ ਨਾ ਰਿਹਾ, ਕਿੰਤੂ ਬਹੁਤ ਸਾਰੇ ਕੁਟੰਬਾਂ ਸ਼ਹਿਰਾਂ ਅਤੇ ਕੌਮਾਂ ਦਾ ਰੱਖ੍ਯਕ ਬਨ ਗਿਆ ਅਰ ਇਸ ਤਰਾਂ ਅਸਬੂਲ ਪੂਜਾ ਦੂਰ ਹੋਕੇ ਬੁਤ ਪੂਜਾ ਅਰਥਾਤ ਬਹੁਤ ਸਾਰੇ ਪ੍ਰਮੇਸ਼ੂਰਾਂ ਦੀ ਪੂਜਾ ਅਰੰਭ ਹੋਈ ਨਾਲ ਹੀ ਸਿਖ੍ਯਾ ਦਾ ਚੱਕਰ ਭੀ ਇੰਨਾ ਵਡਾ ਹੋਯਾ ਕਿ ਲੋਕ ਸਮਝਨ ਲਗ ਗਏ ਕਿ ਉਨ੍ਹਾਂ ਅਰ ਕੇਵਲ ਉਨ੍ਹਾਂ ਦੇ ਅਪਨੇ ਕੁਟੰਬ ਦੇ ਕਰਤੱਵ ਹੀ ਨਹੀਂ ਕਿੰਤੂ ਕੁਝ ਦੂਜੇ ਕਰਤੱਵ ਭੀ ਨਿਯਤ

ਕੀਤੇ ਗਏ ਹਨ ਅਰ ਉਨ੍ਹਾਂ ਨੇ ਲੋਕਾਂ ਅਰਥਾਤ ਕੌਮ ਦੀ ਉੱਨਤੀ ਦੇ ਲਈ ਜਤਨ ਅਰੰਭ ਕੀਤਾ, ਪ੍ਰੰਤੂ ਨਾਲ ਹੀ ਇਸਦੇ ਸ੍ਰਿਸ਼ਟੀ ਜਨਾਂ ਦੀ ਅਜੇ ਤੀਕਰ ਕੋਈ ਪਰਵਾਹ ਨਹੀਂ ਕੀਤੀ ਜਾਂਦੀ ਸੀ, ਹਰ ਇਕ ਕੌਮ ਨੇ ਦੂਜਿਆਂ ਨੂੰ ਵਹਿਸ਼ੀਆਂ ਦਾ ਨਾਉਂ ਦਿਤਾ ਸੀ, ਉਨ੍ਹਾਂ ਨੂੰ ਅਜਿਹਾ ਹੀ ਸਮਝਦੀ ਅਤੇ ਜ਼ੋਰ ਜਬਰ ਯਾ ਛਲ ਕਪਟ ਨਾਲ ਉਨ੍ਹਾਂ ਨੂੰ ਜਿਤ ਲੈਨੇ ਯਾ ਖੇਦ ਪਹੁੰਚਾਉਨੇ ਦਾ ਜਤਨ ਅਰੰਭ ਕਰਦੀ ਸੀ। ਹਰ ਇਕ ਕੌਮ ਵਿਚ ਇਸੇ ਇਲਾਕੇ ਦੇ ਅੰਦਰ ਪਰਦੇਸੀ ਅਥਵਾ ਵੈਹਸ਼ੀ ਲੋਕ ਸਿਥਿਤ ਸਨ। ਲਖਾਂ ਆਦਮੀ ਅਜਿਹੇ ਸਨ ਜਿਨ੍ਹਾਂ ਨੂੰ ਸੁਹਿਰਦਤਾ ਦੀਆਂ ਪੰਥਕ ਰੀਤਾਂ ਵਿਚ ਸ਼ਰੀਕ ਨਹੀਂ ਕੀਤਾ ਜਾਂਦਾ ਸੀ ਜੋ ਛੋਟੀ ਪਦਵੀ ਦੇ ਆਦਮੀ ਨਿਸ਼ਚਜ ਕੀਤੇ ਜਾਂਦੇ ਸਨ। ਜਿਸਤਰਾਂ ਕਿ ਆਜ਼ਾਦ ਆਦਮੀਆਂ ਵਿਚ ਸੇਵਕ ਹੁੰਦੇ ਹਨ, ਪੌਰਸ਼ਕ ਅੰਸ਼ ਦੇ ਇਕ ਹੋਨੇ ਦਾ ਵਿਚਾਰ ਕੇਵਲ ਈਸ਼੍ਵਰੀ ਬੰਦਗੀ ਦੇ ਵਿਚਾਰ ਤੋਂ ਉਤਪਤ ਹੋ ਸਕਦਾ ਸੀ। ਪ੍ਰਾਚੀਨ ਸਮਜ ਦੇ ਕਈ ਹਕੀਮ ਭੀ ਕਈ ਈਸ਼੍ਵਰ ਦੀ ਪੂਜਾ ਦੇ ਯੋਗ ਸਨ ਅਰ ਮੂਸਾ ਨੇ ਖੁਲੇ ਤੌਰ ਤੇ ਇਸਦਾ ਪ੍ਰਕਾਸ਼ ਕਰ ਦਿਤਾ ਸੀ (ਚਾਹੇ ਇਹ ਭਿਆਨਕ ਬੰਧਨ ਉਸਦੇ ਨਾਲ ਲਾ ਦਿਤਾ ਸੀ ਕਿ ਉਹ ਇਕ ਹੀ ਕੌਮ ਨੂੰ ਈਸ਼੍ਵਰ ਦੀ ਚੋਣਵੀਂ ਕੌਮ ਜਾਣਦਾ ਸੀ) ਪਰ ਇਹ ਉਸ ਵੇਲੇ ਤੀਕਰ ਕੋਈ ਵੱਡਾ ਭਰੋਸਾ ਨਹੀਂ ਹੋਯਾ ਜਦੋਂ ਤਕ ਕਿ ਰੂਮ ਰਾਜਧਾਨੀ ਦੀ ਵਡਿਆਈ ਦੀ ਸਮਾਪਤੀ ਨੇੜੇ ਸੀ ਅਰ ਈਸ਼੍ਵਰੀ ਧਰਮ ਦੀ ਸਿਖਜਾ ਫੈਲੀ ॥

ਮਸੀਹ ਦੀਆਂ ਸਿਖਯਾਂ ਵਿਚ ਸਭ ਤੋਂ ਸ੍ਰੇਸ਼ਟ ਅਤੇ ਸਭ ਤੋਂ ਉਤਮ ਇਕ ਅਵਸ਼ਯਕ ਅਰ ਨਿਰਾਵਸ਼ਯਕ ਦੋ ਸਚਿਆਈਆਂ ਸਨ। ਈਸ਼੍ਵਰ ਇਕ ਹੈ। ਸਾਰੇ ਪੁਰਸ਼ ਈਸ਼੍ਵਰ ਦੇ ਪੁਤ੍ਰ ਹਨ। ਇਨ੍ਹਾਂ ਦੋ ਸਚਿਆਈਆਂ ਦੇ ਵਾਧੇ ਨੇ ਸੰਸਾਰ ਦੀ ਸੂਰਤ ਨੂੰ ਵਟਾ ਦਿਤਾ ਅਰ ਸਿਖਯਾ ਦੀ ਚੱਕਰ ਵਲੋਂ ਧਰਤੀ ਦੇ ਸਿਰਿਆਂ ਤੀਕਰ ਵਧਾ ਦਿਤਾ। ਪੁਰਸ਼ ਦੇ ਕਰਤੱਵ ਜੋ ਕੁਟੰਬ ਅਰ ਦੇਸ਼ ਦੀ ਬਾਬਤ ਸਨ ਉਨਾਂ ਵਿਚ ਸ੍ਰਿਸ਼ਟੀ ਜਨਾਂ ਦੀ ਬਾਬਤ ਕਰਤੱਵਾਂ ਦਾ ਵਾਧਾ ਹੋ ਗਿਆ, ਤਦੋਂ ਪੁਰਸ਼ ਨੇ ਮੰਨਿਆਂ ਕਿ ਆਦਮੀ ਚਾਹੇ ਕਿਸੇ ਥਾਂਉਂ ਹੋਵੇ ਉਸਦਾ ਭਰਾ ਹੈ, ਜੋ ਉਸੇ ਦੀ ਨਿਆਈਂ ਅਮਿਟ ਆਤਮਾ ਰਖਦਾ ਹੈ ਅਰ ਉਸੇ ਦੀ ਨਿਆਈਂ ਅਪਨੇ ਈਸ਼੍ਵਰ ਦੀ ਵਲ ਜਾਨਾ ਜਿਸਦਾ ਪੁਤ੍ਰ ਹੈ। ਹੋਰ ਏਹ ਕਿ ਉਸਨੂੰ ਪ੍ਰੇਮ ਕਰਨਾ ਧਰਮ ਦੀ ਸਿਖਯਾ ਦੇਨਾ ਅਰ ਜਦੋਂ ਕਦੀ ਲੋੜ ਪਵੇ ਸਹਾਇਤਾ ਅਤੇ ਸਲਾਹ ਨਾਲ ਉਸਦੇ ਕੰਮ ਆਉਨਾ ਉਸਤੇ ਨਿਯਤ ਕੀਤਾ ਗਿਆ ਹੈ।

ਇਸਦੇ ਉਪ੍ਰੰਤ ਗੁਰੂਆਂ ਨੇ ਇਨ੍ਹਾਂ ਵਡੀਆਂ ਸਚਿਆਈਆਂ ਦੇ ਅਗਵਾਨ ਕਥਨ ਕਰਕੇ ਜਿਨਾਂ ਦਾ ਬੀਜ ਵਰਤਮਾਨ ਪੰਥ ਵਿਚ ਮੌਜੂਦ ਸੀ। ਪ੍ਰੰਤੂ ਉਨਾਂ ਦੇ ਗੱਦੀ ਅਧਿਕਾਰਾਂ ਨੇ ਉਨ੍ਹਾਂ ਸੱਤਯਤਾਂ ਨੂੰ ਯਾ ਭੁਲ ਦੇ ਤੌਰ ਜਾਨਿਆ ਯਾ ਅਧਰਮ ਵਸਤੂ ਦੇ ਯੋਗਵਾਨ ਹੋਏ। ਇਹ ਛੇਤੀ ਸ੍ਰੇਸ਼ਟਤਾਈ ਦੇ ਸ਼ਬਦ ਮੂੰਹੋ ਉਚਾਰੇ:-

"ਕਿਉਂ ਜੋ ਜਿਹਾ ਸਾਡੇ ਇਕ ਸਰੀਰ ਵਿਚ ਬਹੁਤ

ਸਾਰੇ ਜੋੜ ਹਨ ਅਰ ਹਰ ਇਕ ਜੋੜ ਦਾ ਇਕ ਹੀ ਕੰਮ ਨਹੀਂ, ਇਸਤਰਾਂ ਹੀ ਅਸੀ ਬਹੁਤ ਸਾਰੇ ਹਾਂ, ਇਕ ਮਤ ਵਿਚ ਹੋਕੇ ਇਕ ਸਰੀਰ ਹੋਏ ਹਾਂ ਅਰ ਆਪੋ ਵਿਚ ਇਕ ਦੂਜੇ ਦੇ ਜੋੜ ਹਾਂ"। [ਪੌਃ ਰਃ ਦਾ ਖਤ ਰੂਮੀ-ਆਂ ਨੂੰ ਬਾਬ ੧੨ ਆਇਤ ੪]

"ਹੋਰ ਮੇਰੀਆਂ ਹੋਰ ਭੀ ਭੇਡਾਂ ਹਨ ਜੋ ਇਸ ਵਾੜੇ ਵਿਚ ਨਹੀਂ, ਲੋੜ ਹੈ ਕਿ ਮੈਂ ਉਨ੍ਹਾਂ ਨੂੰ ਭੀ ਲਿਆਵਾਂ ਅਰ ਉਹ ਮੇਰੀ ਆਵਾਜ਼ ਸੁਨਨਗੀਆਂ ਅਰ ਇਕ ਹੀ ਇੱਜੜ ਅਰ ਇਕ ਹੀ ਚਰਵਾਹਾ ਹੋਵੇਗਾ"।

[ਯਹੂਨਾ ਬਾਬ ੧੦ ਆਇਤ ੧੬]

ਇਸ ਵੇਲੇ ਭੀ ੧੯੦੦ ਵਰੇ ਦੀ ਮੇਹਨਤ ਪਠਤ ਅਤੇ ਪ੍ਰੀਖਯਾ ਦੇ ਉਪ੍ਰੰਤ ਸਾਡਾ ਕੰਮ ਹੈ ਕਿ ਉਨ੍ਹਾਂ ਬੀਜਾਂ ਨੂੰ ਹਰਿਆਂ ਭਰਿਆਂ ਕਰਨ ਅਰ ਸਚਿਆਈਆਂ ਨੂੰ ਨਾ ਕੇਵਲ ਹਰ ਇੱਕ ਪੁਰਸ਼ ਦੀ ਬਾਬਤ ਕਿੰਤੂ ਸਰਬ ਵਰਤ-ਮਾਨ ਅਰ ਭਵਿੱਖਤ ਪੌਰਸ਼ਕ ਸ਼ਕਤੀਆਂ ਦੇ ਉਸ ਪੇਚ ਵਿਚ ਇਕਤ੍ਰਤਾ ਦੀ ਬਾਬਤ ਜਿਨ੍ਹਾਂ ਨੂੰ ਅਸੀ ਸ੍ਰਿਸ਼ਟੀ ਜਨਾਂ ਦੇ ਨਾਉਂ ਤੋਂ ਜਨਾਉਂਦੇ ਹਾਂ ਵਰਤਨ ਵਿਚ ਲਿਆਈਏ। ਅਸਾਂਨੂੰ ਆਦਮੀਆਂ ਦੀ ਅਜੇ ਤੀਕਰ ਇਹ ਹੀ ਸਿਖ੍ਯਾ ਨਹੀਂ ਕਰਾਉਨੀ ਹੈ ਕਿ ਸਰਬ ਸ੍ਰਿਸ਼ਟੀ ਜਨ ਮਾਨੋਂ ਇਕ ਪੁਰਸ਼ ਹੈ ਜਿਸਤੇ ਇਕ ਹੀ ਨਿਯਮ ਦੇ ਦ੍ਵਾਰਾ ਰਾਜ ਹੋਨਾ ਚਾਹੀਏ, ਕਿੰਤੂ ਇਹ ਭੀ ਉਸ ਨਿਯਮ ਥੋ ਦੀ ਪਹਿਲੀ ਵਾਰੀ ਉੱਨਤੀ ਕਰਦਾ ਹੈ ਅਥਵਾ ਇਸ ਇਸ ਧਰਤੀ ਉਪਰ ਉਨਤੀ ਕਰਨ ਜਿਥੇ ਅਪਨੇ

ਵਿਚਾਰਾਂ ਦੇ ਅਨੁਸਾਰ ਈਸ਼੍ਵਰ ਦੇ ਇਰਾਦੇ ਨੂੰ ਮਲੂਮ ਕਰਨਾ ਅਰ ਸ੍ਰੇਸ਼ਟ ਜੀਵਨ ਦੇ ਲਈ ਤਿਆਰ ਹੋਨਾਂ ਸਾਡਾ ਕਰਤਵ ਨਿਯਤ ਕੀਤਾ ਗਿਆ ਹੈ।

ਅਸਾਂ ਨੇ ਅਜੇ ਪੁਰਸ਼ਾਂ ਨੂੰ ਸਿਖਾਉਨਾਂ ਹੈ ਕਿ ਕਿਉਂ ਜੋ ਸਰਬ ਸ੍ਰਿਸ਼੍ਟੀ ਜਨ ਇਕ ਸ਼ਰੀਰਕ ਪੜਾਉ ਦੇ ਹਨ, ਅਸੀਂ ਸਾਰੇ ਉਸੇ ਸ਼ਰੀਰ ਦੇ ਜੋੜ ਹਾਂ ਅਰ ਉਸਦੇ ਦ੍ਰਿਸ਼ਯ ਦੇ ਲਈ ਮੇਹਨਤ ਕਰਨਾਂ ਅਰ ਉਸਦੇ ਜੀਵਨ ਨੂੰ ਅਧਿਕ ਸਡੌਲ, ਦ੍ਰਿੜ੍ਹ ਅਰ ਚਤੁਰ ਬਨਾਉਨਾਂ ਅਸਾਂ ਸਾਰਿਆਂ ਦਾ ਕਰਤੱਵ ਹੈ। ਅਸਾਂ ਅਜੇ ਇਸ ਗੱਲ ਦਾ ਨਿਸ਼ਚਾ ਪ੍ਰਾਪਤ ਕਰਨਾ ਹੈ ਅਰ ਉਨਾਂ ਆਤਮਾਂ ਨੂੰ ਉੱਨਤੀ ਦੇਨਾ ਅਰ ਪਵਿਤ੍ਰ ਬਨਾਉਨਾਂ ਸਾਡਾ ਕਰਤਵ ਹੈ। ਚਾਹੇ ਉਹ ਅਜੇਹੀ ਉੱਨਤੀ ਅਰ ਪਵਿਤ੍ਰਤਾ ਦੇ ਚਾਹਕ ਨਾ ਹੋਨ ਅਰ ਕਿਉਂ ਜੋ ਇਥੇ ਧਰਤੀ ਤੇ ਈਸ਼ਰ ਦਾ ਇਰਾਦਾ ਸਰਬ ਸ੍ਰਿਸ਼ਟੀ ਜਨ੍ਹ ਦੇ ਇਤਫਾਕ ਨਾਲ ਹੀ ਪੂਰਾ ਹੋ ਸਕਦਾ ਹੈ। ਇਸ ਲਈ ਅਜੇ ਅਸਾਂ ਇਕ ਅਜਿਹੇ ਇਤਫਾਕ ਦੀ ਨੀਂਹ ਰਖਨੀ ਹੈ ਜੋ ਆਮ ਦੀ ਦਸ਼ਾ ਨੂੰ ਉੱਨਤੀ ਦੇਨ ਵਾਲਾ ਹੋਵੇ, ਜੋ ਏਕਾਂਤ ਪੁਰਸ਼ਾਂ ਦੀ ਬਾਬਤ ਦਾਨ ਦਾ ਵਰਤਾਉ ਕਰੇ ਅਰ ਕੁਟੰਬ ਅਰ ਦੇਸ਼ ਦੋਹਾਂ ਨੂੰ ਇਸ ਮੰਤਵ ਦੀ ਵਲ ਲੀਨ ਹੋਨ ਦੇ ਯੋਗ ਹੋਵੇ।

ਜਿਉਂ੨ ਅਸੀਂ ਅਪਨੇ ਜੀਵਨ ਦੇ ਨਿਯਮ ਦਾ ਵਿਚਾਰ ਅਧਿਕ ਸਾਫ ਅਰ ਪੂਰਾ ਪ੍ਰਾਪਤ ਕਰਦੇ ਜਾਵਾਂਗੇ। ਬਿਨਾਂ ਉਨਾਂ ਦੇ ਹੋਰ ਉਨਾਂ ਤੋਂ ਭੀ ਵਡੇ ਕਰਤਵ ਵਰਤਮਾਨ ਅਸਾਂ ਤੇ ਪ੍ਰਗਟ ਹੁੰਦੇ ਰਹਿਨਗੇ।

ਜਿਸ ਤਰਾਂ ਈਸ਼ਵਰ ਪਿਤਾ ਇਕ ਹੌਲੀ ੨ ਪ੍ਰਿਤੂ ਲੜੀਬੰਦ ਪੰਥਕ ਸਿਖਿਆ ਦੇ ਦੁਆਰਾ ਸ੍ਰਿਸ਼ਟੀ ਜਨਾਂ ਦੀ ਉਨੱਤੀ ਦੀ ਸਿਖਿਆ ਕਰਦਾ ਹੈ ਅਰ ਉਸ ਸਰਬ ਉਨਤੀ ਦੇ ਨਾਲ ਸਾਡੀ ਪੌਰਸ਼ਕ ਉਨਤੀ ਹੋਣੀ ਜ਼ਰੂਰੀ ਹੈ। ਬਿਨਾਂ ਸਾਰਿਆਂ ਦੀ ਉਨਤੀ ਦੇ ਤੁਸੀਂ ਕਦਾਚਿਤ ਆਸ਼ਾ ਨਹੀਂ ਕਰ ਸਕਦੇ ਕਿ ਤੁਸੀਂ ਅਪਨੀ ਪੌਰਸ਼ਕ ਦਸ਼ਾ ਉਪਦੇਸ਼ਕ ਚਾਹੇ ਸੰਸਾਰਿਕ ਵਿਚ ਕੋਈ ਵਿਰਾਕੀ ਉੱਨਤੀ ਪ੍ਰਾਪਤ ਕਰੋਗੇ, ਕਿੰਤੂ ਸਚ ਤਾਂ ਇਹ ਹੈ ਕਿ ਤੁਸਾਡੀ ਚਾਹ ਭੀ ਹੋਵੇ ਤਦ ਭੀ ਤੁਸੀਂ ਅਪਨੇ ਜੀਵਨ ਨੂੰ ਸ੍ਰਿਸ਼ਟੀ ਜਨਾਂ ਦੇ ਜੀਵਨ ਤੋਂ ਭਿੰਨ ਨਹੀਂ ਕਰ ਸਕਦੇ। ਤੁਸਾਡੇ ਜੀਵਨ ਉਸਦੇ ਜੀਵਨ ਵਿਚ ਮਿਲੇ ਹਨ। ਉਸ ਦੇ ਜੀਵਨ ਦੇ ਆਸਰੇ ਤੁਸੀ ਜਿਊਂਦੇ ਹੋ ਅਰ ਉਸ ਦੇ ਲਈ ਜਿੰਦੇ ਹੋ। ਉਨ੍ਹਾਂ ਕਈਆਂ ਪੁਰਸ਼ਾਂ ਨੂੰ ਜੋ ਗੈਰ ਮਮੂਲੀ ਸ਼ਕਤੀਆਂ ਲੈਕੇ ਉਤਪਤ ਹੋਏ ਹਨ ਵਿਚਾਰ ਕਰੋ ਤਾਂ ਜਿਸਤਰਾਂ ਤੁਸਾਡੇ ਸ਼ਰੀਰ ਚਾਹੇ ਓਹ ਕਿਸ ਤਰਾਂ ਬਲਵਾਨ ਕਿਉਂ ਨਾ ਹੋਣ ਅਪਨੇ ਆਲੇ ਦੁਆਲੇ ਦੀ ਖਰਾਬ ਹਵਾ ਦੇ ਅਸਰ ਨਾਲ ਬਚੇ ਨਹੀਂ ਰਹਿ ਸਕਦੇ, ਉਸੇ ਤਰਾਂ ਤੁਸਾਡੇ ਆਤਮਾਂ ਭੀ ਉਨ੍ਹਾਂ ਅਸਬੂਲਾਂ ਦੇ ਗੁਨਾਂ ਤੋਂ ਨਹੀਂ ਛੁਟ ਸਕਦੇ ਜਿਨਾਂ ਵਿਚ ਉਨਾਂ ਨੂੰ ਨਕਲ ਅਤੇ ਹਰਕਤ ਕਰਨੀ ਪੈਂਦੀ ਹੈ। ਤੁਸਾਂ ਲੋਕਾਂ ਵਿਚ ਕਿੰਨੇ ਪੁਰਸ਼ ਹੁਨ ਜੋ ਇਹ ਜਾਨਕੇ ਭੀ ਕਿ ਉਨਾਂ ਨੂੰ ਦੁਖ ਦਿਤਾ ਜਾਵੇਗਾ ਇਸ ਗਲ ਦਾ ਯਤਨ ਕਰਦੇ ਹਨ। ਅਪਨੇ ਬਚਿਆਂ ਨੂੰ ਇਕ ਅਜਿਹੀ ਸਭਾ ਵਿਚ ਜਿਥੇ

ਅਵਿਦਯਾ ਭਾਹੇ ਵਿਰੋਧ ਨੇ ਹਰ ਇਕ ਪੁਰਸ਼ ਨੂੰ ਚੁਪ ਰਹਿਨੇ ਯਾ ਅਪਨੀ ਦੋ ਤਿਹਾਈ ਰਾਵਾਂ ਦੇ ਗੁਪਤ ਰਖਨੇ ਤੇ ਬੇਵਸ ਕਰ ਰਖਿਆ ਹੈ ਸਦਾ ਸਚ ਬੋਲਨ ਦੀ ਸਿਖਿਆ ਦੇਨ ? ਤੁਸਾਂ ਵਿਚੋਂ ਕਿੰਨੇ ਹਨ ਜੋ ਉਨਾਂ ਨੂੰ ਇਹ ਸਿਖਾਉਨ ਦਾ ਯਤਨ ਕਰਦੇ ਹਨ ਕਿ ਉਹ ਇਕ ਅਜਿਹੀ ਸਭਾ ਵਿਚ ਜਿਥੇ ਧਨ ਹੀ ਇਕ ਅਜਿਹੀ ਸ਼ਕਤੀ ਹੈ ਜੋ ਵਡਿਆਈ ਪ੍ਰਤਾਪ ਅਰ ਮਾਨ ਦੇ ਯੋਗ ਸਮਝੀ ਜਾਂਦੀ ਹੈ, ਧਨ ਨੂੰ ਘ੍ਰਿਣਾਂ ਦੀ ਦ੍ਰਿਸ਼ਟੀ ਨਾਲ ਦੇਖਿਆ ਕਰੀਏ ? ਤੁਸਾਂ ਵਿਚੋਂ ਕੇਹੜੀ ਮਾਂ ਹੈ ਜੋ ਇਸ ਗਲ ਵਿਚ ਧਰਮ ਰਖਨ ਦੇ ਨਾਲ ਕਿ ਮਸੀਹ ਨੇ ਸ੍ਰਿਸ਼ਟੀ ਜਨਾਂ ਦੀ ਭਲਿਆਈ ਲਈ ਅਪਨੀ ਰਜਾਵੰਦੀ ਨਾਲ ਜਾਨ ਦਿਤੀ ਸੀ ਤੁਸੀ ਅਪਨੇ ਪੁਤ੍ਰ ਨੂੰ ਉਸ ਦੇ ਗਲ ਨਾਲ ਚੰਮੜ ਕੇ ਹਰ ਇਕ ਅਜੇਹੇ ਜਤਨ ਤੋਂ ਮੋੜ ਰਖਨਾਂ ਨਹੀਂ ਚਾਹੁੰਦੀ ਜਿਸ ਨਾਲ ਕਿ ਉਸਦੇ ਸ੍ਰਿਸ਼ਟੀ ਪੁਰਸ਼ਾਂ ਨੂੰ ਲਾਭ ਪ੍ਰੰਤੂ ਉਸ ਦੀ ਅਪਨੀ ਜਾਨ ਦਾ ਭੈ ਹੋਵੇ ?

ਜੇਕਰ ਤੁਸੀਂ ਹੌਸਲਾ ਕਰਕੇ ਕੋਈ ਚੰਗੀ ਸਿਖਿਆ ਭੀ ਦਿਓ ਤਾਂ ਕੀ ਸਾਰੀਆਂ ਸਭਾਂ ਅਪਨੀਆਂ ਹਜਾਰਾਂ ਜ਼ੁਬਾਨਾਂ ਅਰ ਹਜਾਰਾਂ ਭੈੜੇ ਦ੍ਰਿਸ਼ਟਾਂਤਾਂ ਨਾਲ ਤੁਸਾਡੇ ਕਥਨਾਂ ਦੇ ਗੁਣਾਂ ਨੂੰ ਨਸ਼ਟ ਨਹੀਂ ਕਰ ਦੇਵੇਂਗੀ?ਕੀ ਤੁਸੀ ਅਜਿਹੀ ਦਸ਼ਾ ਵਿਚ ਜਦੋਂ ਕਿ ਸਿਖਜਕ ਉਲਟਾ ਦਾ ਦਬਾਉ ਚਾਰੇ ਪਾਸੇ ਫੈਲ ਰਿਹਾ ਹੈ ਆਪ ਅਪਨੇ ਆਤਮਾਂ ਨੂੰ ਪਵਿੱਤ੍ਰ ਕਰ ਸਕਦੇ ਹੋ ਅਰ ਉਨਤੀ ਦੇ ਰਾਹ ਵਿਚ ਉਨਾਂ ਨੂੰ ਵਧਾ ਸਕਦੇ ਹੋ ? ਯਾ ਜੇਕਰ

ਤੁਸਾਡੀ ਮਾਤ੍ਰੀ ਦਸ਼ਾ ਦਾ ਹੀ ਵਿਚਾਰ ਕੀਤਾ ਜਾਵੇ ਤਾਂ ਕੀ ਇਹ ਕਦੀ ਉੱਨਤੀ ਕਰ ਸਕਦੀ ਹੈ, ਜਦੋਂ ਤੀਕਰ ਕਿ ਸਾਰਿਆਂ ਦੀ ਦਸ਼ਾ ਦਾ ਸੁਧਾਰ ਨਾਂ ਹੋਵੇ ?

ਇਥੇ ਇੰਗਲਸਤਾਨਵਿਚਜਿਥੇਕਿ ਮੈਂ ਹੁਣਲਿਖਰਿਹਾ ਹਾਂ ਹਰ ਵਰ੍ਹੇਲੱਖਾਂ ਰੁਪੱਯਾਂ ਦਾਦਾਨਪੁੰਨ ਦੇਤੌਰਲੋਕਾਂਦੀਆਂ ਆਪਤੀਆਂਦੇ ਦੂਰ ਕਰਨੇਵਿਚ ਕੇਵਲ ਕੀਤਾਜਾਂਦਾਹੈ।ਫੇਰ ਭੀ ਇਹ ਬਿਪਤਾ ਵਰ੍ਹੇ ਦੇ ਵਰ੍ਹੇ ਵਧਦੀ ਹੀ ਜਾਂਦੀ ਹੈ ਅਰ ਪੌਰਸ਼ਕ ਦਾਨ ਇਸਨੂੰ ਦੂਰ ਨਹੀਂ ਕਰ ਸਕਿਆ, ਅਤੇ ਇਸ ਗੱਲ ਦੀ ਲੋੜ ਦਿਨੋਂ ਦਿਨ ਆਮ ਤੌਰ ਨਾਲ ਇਉਂ ਰਹੀ ਹੈ ਕਿ ਇਕੱਤ੍ਰਤ ਜਤਨ ਨਾਲ ਨਿਯਮ ਅਨੁਸਾਰ ਦੇ ਵਸੀਲੇ ਅਮਲ ਵਿਚ ਲਿਆਏ ਜਾਨ। ਅਰ ਉਨ੍ਹਾਂ ਦੇਸਾਂ ਵਿਚ ਜੋ ਸ੍ਵਤੰਤ੍ਰ ਰਾਜਧਾਨੀਆਂ ਦੇ ਅਧੀਨ ਹਨ ਜਿਨ੍ਹਾਂ ਵਿਚ ਟੈਕਸ ਅਰ ਕੈਦਾਂ ਕੇਵਲ ਰਾਜਿਆਂ ਦੀ ਮਰਜ਼ੀ ਤੇ ਲਾ ਦਿਤੀਆਂ ਜਾਂਦੀਆਂ ਹਨ, ਜਿਨਾਂ ਦੀਆਂ ਫੌਜਾਂ, ਜਾਸੂਸਾਂ, ਵਕੀਲਾਂ ਅਤੇ ਪੈਨਸ਼ਨਰਾਂ ਦਾ ਖਰਚ ਓਨਾਂ ਹੀ ਵਧਦਾ ਜਾਂਦਾ ਹੈ ਜਿੰਨਾਂ ਕਿ ਇਸ ਸ੍ਵਤੰਤ੍ਰਤਾ ਦੇ ਰੱਖਣ ਦੀ ਲੋੜ ਦਿਨੋਂ ਦਿਨ ਅਧਿਕ ਹੋ ਰਹੀ ਹੈ। ਅਜਿਹੇ ਦੇਸਾਂ ਵਿਚ ਕੀ ਤੁਸੀਂ ਵਿਚਾਰ ਕਰ ਸਕਦੇ ਹੋ ਕਿ ਹੁਨਰ ਅਰ ਢੰਗ ਲੋੜਾਂ ਦੇ ਤੌਰ ਤੇ ਉੱਨਤੀ ਕਰਨਗੇ ? ਕੀ ਤੁਸੀਂ ਵਿਚਾਰ ਕਰਦੇ ਹੋ ਕਿ ਜੇਕਰ ਤੁਸਾਡੇ ਆਪਣੇ ਦੇਸ਼ ਦੀ ਰਾਜਧਾਨੀ ਅਰ ਸਰੀਰਕ ਦਸ਼ਾ ਵਿਚ ਸੁਧਾਰ ਹੋ ਜਾਏ ਤਾਂ ਕੇਵਲ ਇਹੀ ਗੱਲ ਬਹੁਤ ਹੋਵੇਗੀ ? ਨਹੀਂ ਇਹ ਕਦਾਚਿਤ ਬਹੁਤ ਨਹੀਂ ਹੋਵੇਗੀ। ਇਸ ਸਮਜ

ਵਿਚ ਕੋਈ ਕੌਮ ਕੇਵਲ ਆਪਨੀ ਉਤਪਤੀ ਤੇ ਗੁਜ਼ਾਰਾ ਨਹੀਂ ਕਰ ਸਕਦੀ।ਤੁਸੀਂ ਬਹੁਤ ਚੀਜਾਂ ਦਾ ਵੱਟਾ ਕਰਦੇ ਹੋ,ਬਹੁਤੀਆਂ ਚੀਜ਼ਾਂ ਆਪਨੇ ਦੇਸ਼ ਦੀਆਂ ਦੂਜੇ ਦੇਸ਼ ਵਿਚ ਭੇਜਦੇ ਹੋ, ਬਹੁਤ ਸਾਰੀਆਂ ਉਨ੍ਹਾਂ ਦੇਸਾਂ ਦੀਆਂ ਆਪਨੇ ਦੇਸ ਵਿਚ ਮੰਗਾਉਂਦੇ ਹੋ। ਜੇਕਰ ਕੋਈ ਪਰਦੇਸੀ ਕੌਮ ਗਰੀਬ ਹੋ ਜਾਏ ਅਰ ਖਰਚ ਕਰਨ ਵਾਲਿਆਂ ਦੀ ਗਿਣਤੀ ਉਸ ਵਿਚ ਘਟ ਜਾਏ ਤਾਂ ਕੀ ਅਜੇਹੀ ਸੂਰਤ ਵਿਚ ਤੁਹਾਡੇ ਲਈ ਇਕ ਮੰਡੀ ਬੰਦ ਨਹੀਂ ਹੋਜਾਏਗੀ? ਜੇਕਰ ਬੁਰੇ ਪ੍ਰਬੰਧ ਦੇ ਕਾਰਨ ਕਿਸੇ ਅਨ੍ਯ ਦੇਸ ਦਾ ਬਪਾਰ ਬੰਦ ਹੋ ਜਾਂਦਾ ਹੈ ਤਾਂ ਉਹ ਤੁਹਾਡੇ ਆਪਨੇ ਦੇਸ਼ ਨੂੰ ਭੀ ਨੁਕਸਾਨ ਪਹੁੰਚਾਉਂਦੀ ਹੈ। ਅਮਰੀਕਾ ਅਤੇ ਦੂਜੀਆਂ ਥਾਵਾਂ ਦੀ ਘੱਟ ਉਤਪਤੀ ਇੰਗਲਸਤਾਨ ਵਿਚ ਕਾਲ ਪਾ ਦੇਂਦੀ ਹੈ।ਅਜ ਕਲ ਖਾਸ ਕੋਈ ਕੌਮੀ ਨਿਯਮ ਨਹੀਂ ਹੈ ਕਿੰਤੂ ਯੂਰਪ ਦਾ ਨਿਯਮ ਹੈ।

ਬਿਨਾਂ ਇਸਦੇ ਸਾਰੀਆਂ ਦੂਜੀਆਂ ਰਾਜਧਾਨੀਆਂ ਸਾਡੇ ਕੌਮੀ ਸੁਧਾਰਾਂ ਦੇ ਵਿਰੁਧ ਹੋ ਜਾਣਗੀਆਂ। ਕਿਉਂ ਜੋ ਬਾਦਸ਼ਾਹਾਂ ਨੇ ਪਹਿਲੇ ਹੀ ਇਹ ਸਮਝਕੇ ਕਿ ਇਹ ਸੋਸ਼ਲ ਪ੍ਰਸ਼ਨ ਅੱਜ ਕਲ ਆਮ ਪ੍ਰਸ਼ਨ ਹੋ ਗਿਆ ਹੈ ਆਪੋ ਵਿਚ ਸੰਬੰਧ ਅਰ ਮਿਲਾਪ ਕਾਇਮ ਕਰ ਲਿਆ ਹੈ।

ਯੂਰਪ ਦੀਆਂ ਸਾਰੀਆਂ ਕੌਮਾਂ ਅਰ ਯੂਰਪ ਦੇ ਇਲਾਕਿਓਂ ਸਾਰੇ ਸ੍ਰਿਸ਼ਟੀ ਜਨਾਂ ਦੀ ਭਲਿਆਈ ਸੁਧਾਰ ਅਤੇ ਏਕਤਾ ਵਿਚ ਤੁਸੀਂ ਆਪਨੀ ਭਲਿਆਈ ਦੀ

ਆਸਾ ਕਰ ਸਕਦੇ ਹੋ।

ਇਸ ਲਈ ਹੇ ਮੇਰੇ ਭਰਾਓ! ਆਪਣੇ ਕਰਤਵ ਦੇ ਨਾਉਂ ਤੋਂ ਅਰ ਆਪਣੇ ਲਾਭ ਦੀ ਖਾਤਰ ਕਦੀ ਇਸ ਗੱਲ ਨੂੰ ਨਾਂ ਭੁਲੋ ਕਿ ਤੁਹਾਡੇ ਸ੍ਰੇਸ਼ੂ ਕਰਤਬ ਅਰਥਾਤ ਓਹ ਕਰਤੱਵ-ਨੀਯ ਤਰਾਂ ਪੂਰਾ ਨਹੀਂ ਕਰ ਸਕਦੇ ਉਹੀ ਹਨ ਜੋ ਸ੍ਰਿਸ਼ਟੀ ਜਨਾਂ ਦੀ ਵਲੋਂ ਤੁਸਾਂ ਤੇ ਸਚੇ ਹਨ।

ਜਿਸਤਰਾਂ ਈਸ਼ਰੀ ਨਿਯਮ ਅਰ ਉਸਦਾ ਪ੍ਰੇਮ ਸਾਰੇ ਪੁਰਸ਼ਾਂ ਦੇ ਲਈ ਹੈ ਇਸੇ ਤਰਾਂ ਤੁਸਾਡੇ ਕਥਨ ਅਰ ਤੁਸਾਡੇ ਕਰਮ ਭੀ ਸਰਬ ਪੁਰਸ਼ਾਂ ਲਈ ਹੋਣੇ ਚਾਹੀਏ। ਤੁਸੀਂ ਕਿਸੇ ਦੇਸ਼ ਵਿਚ ਰਹਿੰਦੇ ਹੋ ਪਰ ਜਿਥੇ ਕਿਥੇ ਕੋਈ ਅਜਿਹਾ ਪੁਰਸ਼ ਨਿਕਲੇ ਜੋ ਆਪਣੀ ਨਿਆਇ ਅਰ ਸਚਾਈ ਦੇ ਲਈ ਲੜ ਰਿਹਾ ਹੈ, ਤੁਸੀਂ ਉਸ ਪੁਰਸ਼ ਨੂੰ ਆਪਣਾ ਭਰਾ ਜਾਣ ਲਵੋ। ਚਾਹੇ ਕਿਸੇ ਪੁਰਸ਼ ਨੂੰ ਕਿਸੇ ਥਾਉਂ ਭੀ ਬੇਨਿਆਈਂ ਯਾ ਅਨਿਆਇ ਦੇ ਕਾਰਨ ਤਕਲੀਫ਼ ਪਹੁੰਚ ਰਹੀ ਹੈ, ਉਹ ਪੁਰਸ਼ ਤੁਸਾਡਾ ਭਰਾ ਹੈ। ਨਿਰਭਯ ਹੋਵੋ ਯਾ ਸੇਵਕ ਤੁਸੀ ਸਾਰੇ ਭਰਾ ਹੋਵੋ ਤੁਸਾਡਾ ਅਸਲ ਇਕ ਹੈ ਈਸ਼ਰੀ ਨਿਯਮ ਦੇ ਤੁਸੀਂ ਸਾਰੇ ਅਧੀਨ ਹੋਵੋ ਅਤੇ ਜਾਣ ਲੌ ਕਿ ਇਕ ਪੜਾਉ ਤੇ ਹੀ ਸਭ ਨੇ ਪਹੁੰਚਣਾ ਹੈ, ਇਸ ਲਈ ਤੁਹਾਡਾ ਧਰਮ ਅਰ ਤੁਸਾਡੇ ਕੰਮ ਇਕ ਹੋਣੇ ਚਾਹੀਏ ਅਰ ਇਕ ਹੀ ਝੰਡੇ ਦੇ ਥੱਲੇ ਹੋਕੇ ਤੁਸਾਂ ਨੂੰ ਲੜਨਾ ਯੋਗ ਹੈ। ਇਹ ਮਤਾਂ ਕਹੋ ਕਿ "ਜੋ ਜੀਭਾ ਅਸੀਂ ਬੋਲਦੇ ਹਾਂ ਉਹ ਭਿੰਨ ਹੈ" ਸਾਡੇ ਕੰਮ, ਸਾਡੇ ਅੱਥਰੂ, ਅਰ ਸਾਡਾ ਸ਼ਹੀਦ ਹੋਣਾ ਅਜਿਹੀ ਜ਼ਬਾਨ ਹੈ ਜਿਸਨੂੰ ਸਭ ਜਾਣਦੇ ਅਰ ਸਮਝਦੇ

ਹਨ, ਇਹ ਭੀ ਨਾਂ ਕਹੋ ਕਿ "ਹੋਰ ਸ੍ਰਿਸ਼ਟੀ ਜਨ ਬਹੁਤ ਹੀ ਬਲਵਾਨ ਹਨ ਅਰ ਅਸੀਂ ਲੋਕ ਬਹੁਤ ਹੀ ਨਿਰਬਲ" ਈਸ਼ਵਰ ਬਲ ਨੂੰ ਨਹੀਂ ਦੇਖਦਾ ਕਿੰਤੂ ਨੀਅਤ ਨੂੰ ਜਾਂਚਦਾ ਹੈ। ਸ੍ਰਿਸ਼ਟੀ ਜਨਾਂ ਨੂੰ ਪਿਆਰ ਕਰੋ, ਜਦੋਂ ਤੁਸੀਂ ਕੋਈ ਕੰਮ ਅਪਨੇ ਕੁਟੰਬ ਯਾ ਦੇਸ਼ ਦੇ ਚੱਕਰ ਦੇ ਅੰਦਰ ਕਰਨ ਲਗੋ ਤਾਂ ਪਹਿਲੇ ਅਪਨੇ ਮਨ ਤੋਂ ਪੁਛੋ ਕਿ "ਜੇਕਰ ਇਹ ਕਰਤਬ ਜੋ ਮੈਂ ਹੁਣ ਕਰਨ ਲੱਗਾ ਹਾਂ ਸਾਰੇ ਲੋਕ ਕਰਦੇ ਅਰ ਸਾਰੇ ਲੋਕਾਂ ਦੇ ਵਾਸਤੇ ਕੀਤਾਂ ਜਾਂਦਾ ਤਦ ਇਹ ਸਾਰੇ ਪ੍ਰਮੇਸ਼ਵਰ ਦੇ ਬੰਦਿਆਂ ਵਾਸਤੇ ਲਾਭਵੰਦ ਹੁੰਦਾ ਜਾਂ ਦੁਖਦਾਈ ? ਜੇਕਰ ਤੁਸਾਡੀ ਆਤਮਕ ਅਵਾਜ਼ ਤੁਹਾਨੂੰ ਦਸੇ ਕਿ ਏਹ ਦੁਖਦਾਈ ਹੋਵੇਗਾ ਤਦ ਉਸਦੇ ਕਰਨ ਤੋਂ ਪਿਛੇ ਹਟ ਜਾਵੋ ! ਭਾਵੇਂ ਤੁਹਾਨੂੰ ਏਹ ਭੀ ਪਤਾ ਹੈ ਕਿ ਏਸ ਕਰਨੀ ਦਾ ਨਤੀਜਾ ਤੁਹਾਡੇ ਦੇਸ ਜਾਂ ਪਰਵਾਰ ਦੇ ਹੱਕ ਵਿਚ ਸ਼ੀਘਰ ਹੀ ਲਾਭਦਾਇਕ ਹੋਵੇਗਾ। ਤੁਸੀ ਏਸ ਧਰਮ ਦੇ ਪਾਲਨ ਵਾਲੇ ਬਣੋ ! ਕੌਮਾਂ ਦੀ ਏਕਤਾ ਅਤੇ ਪੁਰਸ਼ ਜਾਤੀ ਵਿਚ ਮਿਲਾਪ ਦਾ ਉਪਦੇਸ਼ ਕਰੋ। ਜਿਸਨੂੰ ਏਸ ਸਮੇਂ ਵਿਚ ਠੀਕ ਨਿਯਮ ਅਨੁਸਾਰ ਤਾਂ ਮੰਨਯਾ ਜਾਂਦਾ ਹੈ ਪਰ ਵਰਤੋਂ ਵਿਚ ਉਸਤੋਂ ਪਿਛੇ ਹਟਦੇ ਹਨ। ਜਿਥੇ ਕਿਤੇ ਅਤੇ ਜਿੰਨਾ ਤੁਸੀ ਅਜੇਹਾ ਸਚਾ ਉੱਦਮ ਕਰ ਸਕਦੇ ਹੋ ਅਜੇਹਾ ਹੀ ਕਰੋ ਏਸਤੋਂ ਵਧ (ਅਪਣੇ ਵਿਤੋਂ ਬਾਹਰ ਹੋਕੇ) ਕਰਨਾ ਵਾਹਿਗੁਰੂ ਨੂੰ ਭੀ ਨਹੀਂ ਭਾਉਂਦਾ ਅਰ ਨਾਂ ਹੀ ਪੁਰਸ਼ ਆਸ਼ਾ ਕਰ ਸਕਦੇ ਹਨ। ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਜੇਕਰ

ਵਧ ਨਾ ਕਰ ਸਕੋ ਅਰ ਨਿਰੇ ਆਪਣੇ ਸ੍ਵਾਰਥ ਵਾਸਤੇ ਹੀ ਤੁਸੀ ਕਈ ਬਾਤਾਂ ਵਿਚ ਲੋਕਾਂ ਦੀ ਸੇਵਾ ਦੇ ਹਿਸੇਦਾਰ ਬਣਦੇ ਹੋ ! ਵਾਹਿਗੁਰੂ ਕਰਨੀ ਦੇਖਦਾ ਹੈ ਅਰ ਸਦਾ ਧਰਮਾਤਮਾ ਪੁਰਸ਼ਾਂ ਦੇ ਵਾਧੇ ਵਿਚ ਸਹਾਈ ਹੁੰਦਾ ਹੈ ! ਏਸੇਤਰਾਂ ਜਦ ਤੁਸਾਡੇ ਵਿਚ ਸਚੇ ਤੇ ਸੁਤੰਤ੍ਰ ਹਿਰਦੇ ਦੇ ਆਦਮੀ ਵਧੇਰੇ ਹੋਵਨਗੇ ਤਦ ਪਰਮੇਸਰ ਜੋ ਤੁਹਾਨੂ ਜਾਚਦਾ ਹੈ ਓਹ ਆਪ ਤੁਹਾਨੂ ਰਸਤਾ ਪਰਗਟ ਕਰ ਦੇਵੇਗਾ ਕਿ ਤੁਹਾਨੂ ਕੀਹ ਕਰਨਾ ਚਾਹੀਦਾ ਹੈ।

—o—

# ਪੰਜਵਾਂ ਭਾਗ !

—o—

## ਸਾਡੇ ਆਪਨੇ ਦੇਸ਼ ਦੀ ਬਾਬਤ ਕਰਤਵ

ਤੁਸਾਡੇ ਸ੍ਰੇਸ਼ਟ ਕਰਤਵ ਅਥਵਾ ਸ੍ਰੇਸ਼ਵਜਤੂਰੀਕੰਮ ਹੋਨੇ ਜਿਸਤਰਾਂ ਕਿ ਮੈਂ ਨੇ ਤੁਸਾਨੂੰ ਚੰਗੀ ਤਰਾਂ ਅਜੇ ਹੁਨੇ ਦਸਿਆ ਹੈ ਉਹ ਕਰਤੱਵ ਹਨ ਜੋ ਸ੍ਰਿਸ਼ਟੀ ਜਨਾਂ ਦੀ ਬਾਬਤ ਤੁਸਾਂ ਤੇ ਠੀਕ ਕਰਾਗਏ ਹਨ। ਤੁਸੀ ਪਹਿਲੇ ਪੁਰਸ਼ ਬਨਾਏ ਗਏ ਹੋ ਸ਼ਹਿਰਦਾਰ ਯਾ ਬਾਪ ਪਿਛੋਂ ਬਨਦੇ ਹੋ। ਜੇਕਰ ਤੁਸੀ

ਸਾਰੇ ਲੋਕਾਂ ਨੂੰ ਆਪਣੇ ਪ੍ਰੇਮ ਦੇ ਵਸ ਵਿਚ ਨਹੀਂ ਲੈਂਦੇ, ਜੇਕਰ ਤੁਸੀ ਇਸ ਅੰਸ਼ਦੀ ਏਕੰਤਤਾਈ ਵਿਚ ਜੋ ਈਸ਼੍ਵਰੀ ਏਕਤਾ ਦਾ ਫਲ ਹੈ, ਅਰ ਕੌਮ ਦੀ ਉਸ ਏਕਤਾ ਵਿਚ ਜੋ ਅੰਤ ਨੂੰ ਇਸ ਏਕੰਤਤਾਈ ਨੂੰ ਕੌਮ ਦੀ ਸੂਰਤ ਵਿਚ ਲਿਆਇਗੀ ਭਰੋਸਾ ਰਖਦੇ ਹੋ ਪਰ ਉਸ ਭਰੋਸੇ ਦੀ ਸਾਖੀ ਨਹੀਂ ਦੇਂਦੇ,ਜੇਕਰ ਕਿਸੇ ਥਾਂ ਕੋਈ ਆਦਮੀ ਦੁਖ ਉਠਾ ਰਿਹਾ ਹੈ ਯਾ ਝੂਠ ਅਰ ਅਨਜਾਇ ਦੇ ਦਵਾਰਾ ਵਾਹਿਗੁਰੂ ਦੇ ਬੰਦਿਆਂ ਦੀ ਬੇਇਜ਼ਤੀ ਕੀਤੀ ਜਾਂਦੀ ਹੈ, ਅਰ ਤੁਸੀ ਯੋਗ ਬਲ ਵਾਲੇ ਹੋਕੇ ਉਸ ਬਿਪਤਵਾਨ ਦੀ ਸਹਾਇਤਾ ਦੇ ਲਈ ਤਿਆਰ ਨਹੀਂ ਹੋ ਅਤੇ ਇਸ ਗਲ ਨੂੰ ਮਹਸੂਸ ਨਹੀਂ ਕਰਦੇ ਕਿ ਭੁਲਿਆਂ ਹੋਇਆਂ ਅਰ ਦੁਖੀ ਪੁਰਸ਼ਾਂ ਦੀ ਸਹਾਇਤਾ ਵਿਚ ਲੜਨ ਦੇ ਲਈ ਤੁਸਾਡੀ ਤਲਬੀ ਹੋਈ ਹੈ ਤਾਂ ਤੁਸੀ ਅਪਨੇ ਨਿਯਮਾਂ ਦੇ ਜੀਵਨ ਦੀ ਵਿਰੋਧਤਾਈ ਕਰਦੇ ਹੋ ਅਰ ਉਸ ਪੰਥ ਨੂੰ ਨਹੀਂ ਸਮਝਦੇ ਜੋ ਭਵਿਖਤ ਸਮੇਂ ਦਾ ਰਖਯਕ ਅਰ ਬਰਕਤ ਦੇਨੇ ਵਾਲਾ ਹੋਵੇਗਾ।

ਪ੍ਰੰਤੂ ਤੁਸੀ ਅਕੱਲੇ ਸ੍ਰਿਸ਼ਟੀ ਜਨਾਂ ਦੀ ਉੱਨਤੀ ਸਿਖ੍ਯਾ ਅਰ ਭਲੇ ਲਈ ਕੀ ਕਰ ਸਕਦੇ ਹੋ ? ਤੁਸੀ ਵੇਲੇ ਕੁਵੇਲੇ ਅਪਨੇ ਮਨਤੱਵਜ ਨੂੰ ਪ੍ਰਗਟ ਕਰ ਸਕਦੇ ਹੋ ਪ੍ਰੰਤੂ ਬੇਅਰਥ ਯਾ ਇਹ ਕਰ ਸਕਦੇ ਹੋ ਕਿ ਕਿਸੇ ਅਛੇ ਜਹੇ ਵੇਲੇ ਤੇ ਕਿਸੇ ਅਨਯ ਦੇਸ਼ੀ ਭ੍ਰਾਤਾ ਤੇ ਕੋਈ ਕੰਮ ਦਾਨ ਦਾ ਕਰੋ ਇਸ ਤੋਂ ਵਧੀਕ ਤੁਸੀ ਕੁਝ ਨਹੀਂ ਕਰ ਸਕਦੇ, ਪਰ ਆਉਨ ਵਾਲੇ ਸਮਜ ਦੇ ਧਰਮ ਦਾ ਸੰਕੇਤ

ਦਾਨ ਪੁੰਨ ਨਹੀਂ ਹੈ, ਆਉਣ ਵਾਲੇ ਸਮੇਂ ਦੇ ਧਰਮ ਦਾ ਸੰਕੇਤ ਇਤਫਾਕਹੀ ਹੈ ਅਰਇਕ ਸਾਂਝੀ ਲੋੜ ਦੀ ਪ੍ਰਾਪਤੀ ਦੇ ਲਈ ਸਾਰਿਆਂ ਦੀ ਭਰਾਤ੍ਰੀ ਭਾਵ ਦੀ ਸਾਂਝ ਹੈ! ਅਰ ਇਹ ਗਲ ਸਾਰੇ ਦਾਨਾਂ ਨਾਲੋਂ ਉਨੀਂ ਕੁ ਹੀ ਸ੍ਰੇਸ਼ਟ ਅਰ ਉਤਮ ਹੈ ਜਿਨੀ ਉਹ ਉਸਾਰੀ ਜੋ ਤੁਸਾਂ ਸਾਰਿਆਂ ਦੇ ਮਿਲਾਪ ਨਾਲ ਉਸਰੀ ਹੋਵੇ, ਉਸ ਗਰੀਬੀ ਝੁਗੀ ਤੇ ਉਚਤਾਈ ਰਖੇਗੀ ਜਿਸਨੂੰ ਤੁਸਾਂ ਵਿਚੋਂ ਕੋਈ ਇਕ ਇਕੱਲਾ ਹੀ ਕੇਵਲ ਇਟਾਂ ਚੂਨਾ ਅਰ ਹਥਿਆਰਾਂ ਦੀ ਸਹਾਇਤਾ ਮਾਂਗਵੀ ਤੌਰ ਤੇ ਪ੍ਰਾਪਤ ਕਰਕੇ ਉਸਾਰੇ ਗਾ।

ਪ੍ਰੰਤੂ ਤੁਸਾਡਾ ਕਥਨ ਹੈ ਕਿ ਤੁਸੀਂ ਮਿਲ ਜੁਲਕੇ ਕੁਝ ਕੰਮ ਨਹੀਂ ਕਰ ਸਕਦੇ ਕਿਉਂ ਜੋ ਤੁਹਾਡੀ ਜੀਭਾ, ਤੁਹਾਡੀ ਰਹੁ ਰੀਤ, ਤੁਸਾਡੀ ਵਰਤਨ ਅਰ ਤੁਸਾਡੀਆਂ ਯੋਗਤਾਈਆਂ ਇਕ ਦੂਜੇ ਤੋਂ ਭਿੰਨ ਅਰ ਤਰਾਂ ਤਰਾਂ ਦੀਆਂ ਹਨ। ਇਕੰਤ ਪੁਰਸ਼ ਕਿਸੇ ਗਿਨਤੀ ਵਿਚ ਨਹੀਂ ਅਰ ਸ੍ਰਿਸ਼ਟੀ ਜਨ ਹਦ ਤੋਂ ਅਧਿਕ ਵਧੀਕ ਹੈਨ। ਬ੍ਰਿਟਨੀ ਦਾ ਮਲਾਹ ਜਦੋਂ ਆਪਨੀ ਬੇੜੀ ਨੂੰ ਸਮੁੰਦਰ ਵਿਚ ਪਾਉਂਦਾ ਹੈ ਤਾਂ ਈਸ੍ਵਰ ਤੋਂ ਇਹ ਵਰ ਮੰਗਦਾ ਹੈ। **ਮੇਰੇ ਪ੍ਰਮਾਤਮਾ! ਮੇਰੀ ਬੇੜੀ ਅਜਿਹੀ ਛੋਟੀ ਅਰ ਤੇਰਾ ਸਮੁੰਦ੍ਰ ਅਜਿਹਾ ਲੰਮਾ ਚੌੜਾ ਹੈ।** ਅਰ ਇਹ ਬਿਨਜ ਤੁਸਾਂ ਵਿਚੋਂ ਹਰ ਇਕ ਦੀ ਦਸ਼ਾ ਨੂੰ ਠੀਕ ਤੌਰ ਤੇ ਪ੍ਰਗਟ ਕਰਦੀ ਹੈ। ਇਥੋਂ ਤੀਕਰ ਕਿ ਤੁਸੀ ,ਅਜੇਹੇ

ਵਸੀਲੇ ਪ੍ਰਾਪਤ ਨਾ ਕਰੋ ਜਿਨ੍ਹਾਂ ਨਾਲ ਅਪਨੇ ਕੰਮ ਕਰਨ ਦੀਆਂ ਸ਼ਕਤੀਆਂ ਅਰ ਤਾਕਤਾਂ ਨੂੰ ਬੇਅੰਤ ਤੌਰ ਤੇ ਵਧਾ ਸਕੋ।

ਈਸ਼੍ਵਰ ਨੇ ਇਨ੍ਹਾਂ ਵਸੀਲਿਆਂ ਦਾ ਪ੍ਰਬੰਧ ਤੁਸਾਡੇ ਲਈ ਇਸਤਰਾਂ ਤੇ ਕੀਤਾ ਹੈ ਕਿ ਤੁਸਾਂ ਨੂੰ ਇਕ ਦੇਸ ਦਾ ਵਾਸੀ ਬਨਾ ਦਿਤਾ ਜਿਸਤਰਾਂ ਇਕ ਬੁਧਿਮਾਨ ਓਵਰ ਸੀਅਰ ਮਜੂਰਾਂ ਦੀਆਂ ਕਈ ਇਕ ਯੋਗਤਾਈਆਂ ਦੇ ਅਨੁਸਾਰ ਕਈ ਇਕ ਕੰਮਾਂ ਤੇ ਉਨਾਂ ਨੂੰ ਲਾ ਦੇਂਦਾ ਹੈ ਉਸਤਰਾਂ ਈਸ਼੍ਵਰ ਨੇ ਮ੍ਰਿਸ਼ਟੀ ਜਨਾਂ ਨੂੰ ਧਰਤੀ ਤੇ ਅਨੇਕਾਂ ਜਥਿਆਂ ਵਿਚ ਵੰਡ ਦਿਤਾ ਅਤੇ ਇਸੇਤਰਾਂ ਤੇ ਕੌਮੀਅਤ ਦਾ ਬੀਜ ਉਤਪਤ ਕੀਤਾ ਹੈ, ਕਈ ਇਕ ਖਰਾਬ ਰਾਜ ਧਾਨੀਆਂ ਨੇ ਈਸ਼੍ਵਰ ਦੇ ਚਿੰਨ੍ਹ ਨੂੰ ਵਿਗਾੜ ਦਿਤਾ ਹੈ ਤਾਂ ਭੀ ਘਟ ਤੋਂ ਘਟ ਜਿਥੋਂ ਤਾਂਈ ਯੂਰਪ ਦਾ ਸੰਬੰਧ ਹੈ ਤੁਸੀ ਵਡੇ ਵਡੇ ਦਰਿਆਵਾਂ ਦੇ ਪੁਲਾਂ ਉਚੇ ੨ ਪਹਾੜਾਂ ਦੀ ਸੇਧ ਅਰ ਦੂਜੇ ਬ੍ਰਿਤਾਂਤ ਭੂਗੋਲ ਸੰਬੰਧਿਕਾਂ ਤੋਂ ਸਾਫ ਤੌਰ ਤੇ ਉਸਦਾ ਨਿਸ਼ਾਨ ਦੇਖ ਸਕਦੇ ਹੋ ਉਨਾਂ ਨੇ ਅਪਨੀਆਂ ਜਿਤਾਂ ਤੋਂ ਅਪਨੇ ਲੋਭ ਨਾਲ ਅਰ ਦੂਜਿਆਂ ਦੀ ਇਥੋਂ ਤਕ ਕਿ ਵਾਜਬੀ ਸ਼ਕਤੀ ਦੀ ਭੀ ਈਰਖਾ ਕਰਕੇ ਇਸ ਈਸ਼੍ਵਰੀ ਚਿੰਨ ਨੂੰ ਭੀ ਵਿਗਾੜਿਆ ਅਰ ਅਜਿਹਾ ਵਿਗਾੜਿਆ ਹੈ ਕਿ ਜੇ ਕਰ ਇੰਗਲਸਤਾਨ ਅਰ ਫ੍ਰਾਂਸ ਨੂੰ ਅੱਡ ਛਡ ਦੇਵੀਏ ਤਾਂ ਸ਼ਾਇਦ ਇਕ ਦੇਸ਼ ਭੀ ਅਜਿਹਾ ਨਾ ਹੋਵੇਗਾ ਜਿਸ ਦੀਆਂ ਵਰਤਮਾਨ ਹਦਾਂ ਉਸ ਨਕਸ਼ੇ ਦੇ ਅਨੁਸਾਰ ਮਿਲਨਗੀਆਂ ॥

ਉਨ੍ਹਾਂ ਰਾਜਧਾਨੀਆਂ ਨੇ ਬਿਨਾਂ ਅਪਨੇ ਕੁਟੰਬ ਯਾ ਵੰਸ਼ ਦੇ ਕਿਸੇ ਦੇਸ਼ ਨੂੰ ਨਹੀਂ ਜਾਨਿਆ ਅਰ ਨਾ ਜਾਣਦੀਆਂ ਹਨ ਜਾਤੀ ਦਾ ਆਪਣਾਂ ਗਜਾਨ ਇਸੇ ਦਾ ਨਾਉਂ ਹੈ, ਪ੍ਰੰਤੂ ਈਸ਼੍ਵਰੀ ਮੰਤਵ ਜ਼ਰੂਰ ਪੂਰਿਆਂ ਹੋਵੇਗਾ ਜੋ ਆਪ ਵੱਡੀਆਂ ਖਰਾਬ ਰਾਜਧਾਨੀਆਂ ਨੇ ਮਨਜ਼ੂਰ ਕਰ ਰਖੀਆਂ ਹਨ ਉਨ੍ਹਾਂ ਦੀ ਥਾਉਂ ਕੁਦਰਤੀ ਵੰਡਾਂ ਅਰ ਕੌਮ ਦੀਆਂ ਨਿਜਈਆਂ ਸੁਭਾਵਕ ਇੱਛਾਂ ਕਾਇਮ ਹੋਣ-ਗੀਆਂ ਯੂਰਪ ਦਾ ਨਕਸ਼ਾ ਨਵੇਂ ਸਿਰੇ ਬਨਾਇਆ ਜਾਵੇਗਾ, ਪਾਤਸ਼ਾਹਾਂ ਅਤੇ ਖ਼ਾਸ ਪੰਥਾਂ ਦੇ ਦੇਸ਼ ਨਾਸ਼ ਹੋਕੇ ਉਨ੍ਹਾਂ ਖੰਡਰਾਂ ਤੇ ਕੌਮਾਂ ਦੇ ਦੇਸ਼ ਕਾਇਮ ਹੋਣਗੇ ਜਿਨ੍ਹਾਂ ਦੀ ਹਦ ਨਿਰਭਯ ਪੁਰਸ਼ਾਂ ਦੀ ਰਾਇ ਤੋਂ ਨਿਯਤ ਹੋਵੇਗੀ ਅਰ ਉਨ੍ਹਾਂ ਦੇਸਾਂ ਵਿਚ ਆਪੋ ਵਿਚ ਅਨੁ-ਸਾਰੀ ਅਰ ਮਿਲਾਪ ਦਾ ਕੰਮ ਹੋਵੇਗਾ, ਅਰ ਸ੍ਰਿਸ਼ਟੀ ਜਨਾਂ ਦਾ ਸਾਂਝਾ ਕੰਮ ਅਥਵਾ ਸਾਰਿਆਂ ਦੀ ਭੰਲਿ-ਆਈ ਅਰ ਪੌਰਸ਼ਕ ਜੀਵਨ ਦੇ ਨਿਯਮ ਨੂੰ ਹੌਲੀ ੨ ਮਲੂਮ ਕਰਕੇ ਉਸਤੇ ਅਮਲ ਕਰਨਾ ਜਦੋਂ ਸਥਾਨੀ ਅਰ ਆਮ ਯੋਗਤਾਈਆਂ ਦੇ ਅਨੁਸਾਰ ਵੰਡ ਹੋਵੇਗਾ, ਤਾਂ ਅਮਨ ਦੇ ਨਾਲ ਅਰ ਉੱਨਤੀ ਦੇ ਸ੍ਰੂਪ ਵਿਚ ਹੁੰਦਾ ਰਹੇਗਾ। ਉਸ ਵੇਲੇ ਜਦੋਂ ਕਿ ਤੁਸਾਂ ਵਿਚੋਂ ਹਰ ਇਕ ਨੂੰ ਲਖਾਂ ਅਜਿਹੇ ਆਦਮੀਆਂ ਦੀ ਸ਼ਕਤੀ ਅਰ ਪ੍ਰੇਮ ਦਾ ਭਰੋਸਾ ਹੋਵੇਗਾ ਜੋ ਇਕ ਹੀ ਭਾਸ਼ਾ ਬੋਲਦੇ ਹੋਨਗੇ, ਜਿਨ੍ਹਾਂ ਦੀਆਂ ਇਛਾਂ ਇਕ ਹੋਨਗੀਆਂ ਅਰ ਇਕੋ ਹੀ ਇਤਹਾਸਿਕ ਕਥਨ ਨਾਲ ਜਿਨ੍ਹਾਂ ਨੂੰ ਸਿਖਯਾ ਮਿਲੇਗੀ।

ਤੁਸੀਂ ਠੀਕ ਤੌਰ ਤੇ ਇਹ ਆਸ਼ਾ ਕਰ ਸਕਦੇ ਹੋ ਕਿ ਵਿਰਕਤ ਅਪਨੀ ਪ੍ਰੇਰਕ ਜਤਨਾਂ ਨਾਲ ਸਰਬ ਸ੍ਰਿਸ਼ਟੀ ਜਨਾਂ ਨੂੰ ਲਾਭ ਪਹੁੰਚਾ ਸਕਦਾ ਹੈ।

ਹੇ ਮੇਰੇ ਭਰਾਓ ! ਅਪਨੇ ਦੇਸ਼ ਨੂੰ ਪਿਆਰ ਕਰੋ ! ਸਾਡਾ ਦੇਸ਼ ਸਾਡਾ ਘਰ ਹੈ ਜੋ ਪ੍ਰਮੇਸ਼ਵਰ ਨੇ ਅਸਾਂ ਨੂੰ ਦਿਤਾ ਹੈ, ਉਸ ਵਿਚ ਇਕ ਬਹੁਤ ਵਡਾ ਕੁਟੰਬ ਹੈ ਜੋ ਸਾਨੂੰ ਪਿਆਰ ਕਰਦਾ ਹੈ ਅਰ ਉਸਨੂੰ ਅਸੀਂ ਪਿਆਰ ਕਰਦੇ ਹਾਂ, ਜਿਸਦੇ ਨਾਲ ਹੋਰਨਾਂ ਨਾਲੋਂ ਸਾਨੂੰ ਦਿਲੋਂ ਪ੍ਰੇਮ ਹੈ ਅਰ ਜਿਸਦੀ ਗੱਲ ਨੂੰ ਦੂਜਿਆਂ ਨਾਲੋਂ ਅਸੀਂ ਛੇਤੀ ਸਮਝਦੇ ਹਾਂ, ਅਰ ਕਾਰਨ ਇਕ ਭੇਦਕ ਜਗ੍ਹਾ ਵਿਚ ਇਕੱਤ੍ਰ ਕੀਤਾ ਗਿਆ ਹੈ ਅਰ ਉਸਦੇ ਤਤ੍ਵ ਸੁਭਾਵ ਵਿਚ ਇਕ ਸਮਾਨ ਸਿਥਿਤ ਹੋਏ ਹਨ, ਇਕ ਖਾਸ ਤਰਾਂ ਦੀ ਕਾਰਗੁਜ਼ਾਰੀ ਦੇ ਲਈ ਬਹੁਤ ਹੀ ਤੁਲਯਤਾ ਹੋਈ ਹੈ। ਸਾਡਾ ਦੇਸ਼ ਸਾਡਾ ਭਜਾਲੀ ਦਾ ਕਾਰਖਾਨਾ ਹੈ ਜਿਥੋਂ ਸਾਡੇ ਕੰਮ ਦੀਆਂ ਉਤਪਤੀਆਂ ਸਰਬ ਸੰਸਾਰ ਦੇ ਲਾਭ ਲਈ ਭੇਜੀਆਂ ਜਾਂਦੀਆਂ ਹਨ ਜਿਸ ਵਿਚ ਮਿਹਨਤ ਦੇ ਹਥਿਆਰ ਜਿਨ੍ਹਾਂ ਨੂੰ ਅਸੀਂ ਲਾਭ ਦੇ ਨਾਲ ਕੰਮ ਵਿਚ ਲਿਆ ਸਕਦੇ ਹਾਂ ਸਭ ਇਕਤ੍ਰ ਕਰ ਦਿਤੇ ਗਏ ਹਨ। ਅਰ ਅਸੀਂ ਬਿਨਾਂ ਉਸਦੇ ਕਿ ਈਸ਼੍ਵਰਪ੍ਰਮਾਤਮਾ ਦੀ ਤਜਵੀਜ਼ ਦੇ ਵਿਰੁੱਧ ਜਾਈਏ ਅਰ ਆਪ ਆਪਨੇ ਬਲ ਨੂੰ ਘਟਾਈਏ, ਉਨ੍ਹਾਂ ਨੂੰ ਅਯੋਗ ਨਹੀਂ ਕਰ ਸਕਦੇ।

ਜਦੋਂ ਅਸੀਂ ਠੀਕ ਨਿਯਮਾਂ ਤੇ ਖਾਸ ਅਪਨੇ ਦੇਸ਼ ਦੇ ਲਈ ਮਿਹਨਤ ਕਰਦੇ ਹਾਂ ਤਾਂ ਸਾਡੀ ਉਹ ਮਿਹਨਤ

ਸ੍ਰਿਸ਼ਟੀ ਜਨਾਂ ਦੇ ਵਾਸਤੇ ਹੈ। ਸਾਡਾ ਦੇਸ ਉਸ ਡੰਡੀ ਦੀ ਟੇਕ ਹੈ ਜੋ ਅਸਾਂ ਸਭ ਦੇ ਲਾਭ ਲਈ ਉਠਾਉਨੀ ਹੈ । ਜੇਕਰ ਅਸੀਂ ਇਸ ਟੇਕ ਨੂੰ ਛਡ ਦੇਂਦੇ ਹਾਂ ਤਾਂ ਅਸੀਂ ਨਾ ਕੇਵਲ ਸ੍ਰਿਸ਼ਟੀ ਜਨਾਂ ਦੇ ਲਈ ਕਿੰਤੂ ਅਪਣੇ ਦੇਸ਼ ਦੇ ਲਈ ਭੀ ਅਪਨਾ ਸਰੀਰ ਨਿਰਲਾਭ ਕਰ ਲੈਨੇ ਦੀ ਜੋਖੋਂ ਵਿਚ ਪੈਂਦੇ ਹਾਂ। ਪਹਿਲੇ ਇਸਦੇ ਕਿ ਲੋਕ ਉਨਾਂ ਕੌਮਾਂ ਦੇ ਨਾਲ ਮਿਲਾਪ ਕਰ ਸਕਨ ਜਿਨਾਂ ਨਾਲ ਸ੍ਰਿਸ਼ਟੀ ਜਨ ਮਿਲੇ ਜੁਲੇ ਹਨ, ਇਹ ਗਲ ਅਤਿ ਜ਼ਰੂਰੀ ਹੈ ਕਿ ਉਹ ਆਪ ਕੋਈ ਕੌਮੀ ਸਰੀਰ ਰਖਦੇ ਹੋਨ, ਸਚਾ ਮਿਲਾਪ ਕੇਵਲ ਬਰਬਰ ਵਾਲਿਆਂ ਵਿਚ ਹੋ ਸਕਦਾ ਹੈ। ਆਪਨਾ ਇਕਤ੍ਰਤ ਸ਼ਰੀਰ ਅਸੀਂ ਅਪਨੇ ਦੇਸ਼ ਦੇ ਵਸੀਲੇ ਨਾਲ ਹੀ ਦੂਸਰਿਆਂ ਨੂੰ ਮਨਾ ਸਕਦੇ ਹਾਂ ॥

ਸ੍ਰਿਸ਼ਟੀ ਜਨ ਇਕ ਵਡੀ ਸੈਨਾ ਦੀ ਨਿਆਈਂ ਹੈਨ ਜੋ ਬੇਮਲੂਮ ਪਾਤਸ਼ਾਹੀਆਂ ਨੂੰ ਜਿੱਤਨ ਦੇ ਲਈ ਬਲਵਾਨ ਅਰ ਚਤੁਰ ਸ਼ਤ੍ਰੂਆਂ ਦੇ ਵਿਰੁਧ ਆਗਵਾਨੀ ਕਰ ਰਹੀ ਹੈ। ਅਨੇਕਾਂ ਕੌਮਾਂ ਉਸ ਸੈਨਾਂ ਦੀਆਂ ਰਜਮਟਾਂ ਹਨ ਜਿਨਾਂ ਵਿਚੋਂ ਹਰ ਇਕ ਦੇ ਲਈ ਇਕ ਥਾਂ ਅਰ ਇਕ ਖਾਸ ਕੰਮ ਪੂਰਾ ਕਰ ਦੇਨੇ ਦੇ ਲਈ ਨਿਯਤ ਕੀਤਾ ਗਿਆ ਹੈ ਅਰ ਸਾਂਝੀ ਜਿੱਤ ਇਸ ਗਲ ਤੇ ਨਿਰਭਰ ਹੈ ਕਿ ਏਹ ਸਰਬ ਭਿੰਨ ੨ ਕਾਰਰਵਾਈਆਂ ਠੀਕ ਤੌਰ ਤੇ ਪੂਰੀਆਂ ਹੋਨ। ਲੜਾਈ ਦੇ ਪ੍ਰਬੰਧ ਵਿਚ ਖਲਲਵਾਨ ਨਾ ਹੋਵੇ ਅਰ ਜੋ ਝੰਡਾ ਈਸ਼ਵਰ ਨੇ ਤੁਸਾਂ ਨੂੰ ਦਿਤਾ ਹੈ ਉਸਨੂੰ ਨਾ ਛਡੋ ਚਾਹੇ ਤੁਸੀ ਕਿਧਰੇ ਹੀ ਹੋਵੇ।

ਦੇਵਨੇਤ ਸਮਜ ਨਾਲ ਚਾਹੇ ਕਿਸੇ ਕੌਮ ਵਿਚ ਭੀ ਤੁਸੀ ਉਤਪਤ ਹੋਏ ਹੋਵੋ, ਤੁਸੀ ਸਦਾ ਲੋੜਅਨੁਸਾਰ ਉਸ ਕੌਮ ਦੀ ਸੁਤੰਤ੍ਰਤਾ ਦੀ ਖਾਤਰ ਲੜਨ ਦੇ ਲਈ ਤਿਆਰ ਰਹੋ। ਪ੍ਰੰਤੂ ਇਸ ਢੰਗ ਨਾਲ ਲੜੋ ਕਿ ਜੋ ਲਹੂ ਡੋਲੋ ਉਹ ਨਾ ਖਾਲੀ ਤੁਸਾਡੀ ਸਗੋਂ ਤੁਸਾਡੇ ਦੇਸ਼ ਦੀ ਵਡਿਆਈ ਪ੍ਰਗਟ ਕਰੇ। 'ਮੈਂ' ਸ਼ਬਦ ਕਹਿਨਾ ਛਡ ਦਿਓ ਅਰ ਉਸਦੀ ਥਾਂ 'ਅਸੀ' ਸ਼ਬਦ ਦਾ ਵਰਤਾਉ ਕਰੋ, ਤੁਸਾਂ ਵਿਚੋਂ ਹਰ ਇਕਨੂੰ ਇਸ ਗਲ ਦਾ ਯਤਨ ਕਰਨਾ ਚਾਹੀਦਾ ਹੈ ਕਿ ਉਹ ਅਪਨੇ ਦੇਸ ਦਾ ਅਵਤਾਰ ਹੋ ਜਾਏ; ਉਹ ਅਪਣੇ ਤਾਈਂ ਅਪਨੇ ਦੇਸ਼ੀਆਂ ਦਾ ਜਾਮਨ ਯਾ ਜਿੰਮੇਵਾਰ ਅਰ ਉਨਾਂ ਦੇ ਲਈ ਜਵਾਬ ਦੇਣ ਦਾ ਵਿਚਾਰਕਰੇ ਅਤੇਅਪਨੇ ਕਰਤਵਾਂ ਨੂੰ ਅਜਿਹਾ ਬਣਾਵੇ ਕਿ ਉਸਦੇ ਕਾਰਨ ਦੂਜੇ ਲੋਕ ਉਸਦੇ ਦੇਸ਼ ਨੂੰ ਪ੍ਰੇਮ ਅਤੇ ਵਡਿਆਈ ਦੀ ਦ੍ਰਿਸ਼ਟੀ ਨਾਲ ਦੇਖਨ ਲੱਗਨ! ਈਸ਼੍ਵਰ ਨੇ ਜੋ ਸੇਵਾ ਸ੍ਰਿਸ਼ਟੀ ਜਨਾਂ ਦੀ ਬਾਬਤਪੂਰਾਕਰਨ ਦੇ ਲਈ ਤੁਸਾਨੂੰ ਸਪੁਰਦ ਕੀਤੀਹੈ ਤਸਾਡਾ ਦੇਸ ਉਸ ਸੇਵਾ ਦਾ ਨਿਸ਼ਾਨ ਹੈ ਜਿਨਾਂ ਦਾ ਵਜੂਦ ਉਸ ਧਰਤੀ ਦੀ ਮਿੱਟੀ ਤੋਂ ਹੈ। ਉਨਾਂ ਸਾਰਿਆਂ ਦੀਆਂ ਦ੍ਰਿੜਤਾ ਅਰ ਸ਼ਕਤੀਆਂ ਇਸ ਸੇਵਾ ਦੇ ਪੂਰਿਆਂ ਕਰਨ ਦੇ ਲਈ ਇਕ ਹੋ ਜਾਨੀਆਂ ਚਾਹੀਏ। ਦੇਸ ਅਸਲ ਵਿਚ ਉਹੀ ਹੈ ਜਿਸਦੇ ਨਿਵਾਸੀ ਸੁਤੰਤ੍ਰ ਅਰ ਆਪੋ ਵਿਚ ਬਰਾਬਰ ਹਨ ਅਰ ਜੋ ਇਕ ਸਾਂਝੀ ਲੋੜ ਪ੍ਰਾਪਤੀ ਵਾਸਤੇ ਮੇਹਨਤ ਕਰਨਾ ਅਪਨਾ ਫ਼ਰਜ਼ (ਕਰਤਵ) ਸਮਝਦੇ ਹਨ। ਤੁਸਾਡਾ ਕਰਤਵ ਹੈ, ਕਿ ਤੁਸੀ ਅਪਨੇ ਦੇਸ਼ ਨੂੰ

ਅਪਨਾ ਬਨਾਓ ਅਰ ਇਸੇ ਦਸ਼ਾ ਵਿਚ ਕਾਇਮ ਰਖੋ। ਦੇਸ ਲੋਕਾਂ ਦੀ ਇਕਤ੍ਰਤਾ ਦਾ ਨਾਉਂ ਨਹੀਂ ਹੈ ਕਿੰਤੂ ਇਕ ਐਸੋਸੀਏਸ਼ਨ ਅਥਵਾ ਮਿਲਾਪ ਦਾ ਨਾਉਂ ਹੈ। ਇਸ ਲਈ ਜਿਥੇ ਇਕੋ ਜਿਹੇ ਅਧਿਕਾਰ ਨਹੀਂ ਹਨ ਅਸਲ ਵਿਚ ਉਹ ਦੇਸ ਨਹੀਂ ਹੈ। ਜਿਥੇ ਜਾਤੀਆਂ ਖ਼ਾਸ ਅਧਿਕਾਰੀ ਅਤੇ ਨਿਰਸਮਾਨ ਪਾਈਆਂ ਜਾਂਦੀਆਂ ਹਨ ਅਸਲ ਵਿਚ ਉਹ ਭੀ ਕੋਈ ਦੇਸ ਨਹੀਂ ਹੈ, ਜਿਥੇ ਇਕਲਾਪੇ ਪੁਰਸ਼ ਦੀਆਂ ਸ਼ਕਤੀਆਂ ਅਰ ਦ੍ਰਿੜ੍ਹਤਾਈਦਾ ਕੋਈ ਭਾਗ ਰੱਦ ਕਰ ਦਿਤਾ ਗਿਆ ਯਾ ਬੇਕਾਰ ਪਿਆ ਹੈ, ਜਿਥੇ ਕੋਈ ਆਮ ਨਿਯਮ ਨਹੀਂ ਹੈ, ਜਿਸ ਨੂੰ ਸਭ ਦੇ ਸਭ ਮੰਨਦੇ ਹਨ ਅਰ ਕਬੂਲਦੇ ਹਨ ਅਰ ਉਸਨੂੰ ਪ੍ਰਗਟ ਪ੍ਰਕਾਸ਼ ਕਰਦੇ ਹਨ ਉਥੇ ਅਸਲ ਵਿਚ ਕੋਈ ਕੌਮ ਨਹੀਂ ਹੈ। ਉਨਾਂ ਨੂੰ ਇਕ ਜੱਥਾ ਯਾ ਗੁਪਤ ਗੋਲਾ ਆਦਮੀਆਂ ਦਾ ਜਾਨਨਾ ਚਾਹੀਏ ਜਿਨਾਂ ਨੂੰ ਮਿਲਾਪਕ ਸਮਜਾਂ ਨੇ ਇਕੱਤ੍ਰ ਕਰ ਦਿਤਾ ਯਾ ਫੇਰ ਉਹੀ ਉਨਾਂ ਨੂੰ ਭੀ ਭਿੰਨ ਕਰ ਸਕਦੇ ਹਨ। ਉਸ ਪ੍ਰੇਮ ਦੇ ਨਾਉਂ ਨਾਲ ਜੋ ਤੁਸੀ ਅਪਨੇ ਦੇਸ਼ ਦੇ ਨਾਲ ਰਖਦੇ ਹੋ ਤੁਸਾਂਨੂੰ ਚਾਹੀਦਾ ਹੈ ਕਿ ਖ਼ਾਸ ਅਧਿਕਾਰ ਅਤੇ ਅਨਜ ਸਮਾਨਤਾਈਆਂ ਨੂੰ ਅਮਨ ਨਾਲ ਪਰ ਲਗ਼ੀਬੰਦ ਤੌਰ ਤੇ (ਜਦੋ ਜਿਹਦ) ਜਤਨ ਉਚਾ ਕਰਕੇ ਉਸ ਧਰਤੀ ਤੋਂ ਕਢ ਦਿਓ, ਜਿਥੇ ਕਿ ਤੁਸਾਡਾ ਵਜੂਦ ਬਨਿਆ ਹੈ।

ਕੇਵਲ ਇਕਹੀ ਠੀਕ ਅਧਿਕਾਰਹੈ ਅਰ ਉਹਅਧਿਕਾਰ ਯਾਦਸ਼ਕਤੀ ਦਾ ਹੈ. ਜਦੋਂ ਕਿ ਉਹ ਭਲਿਆਈ ਨੈ

ਨਾਲ ਲੈਕੇ ਅਪਨਾ ਪ੍ਰਕਾਸ਼ ਕਰੇ। ਪਰ ਇਹ ਅਧਿਕਾਰ ਈਸ਼ਵਰ ਦਾ ਬਖ਼ਸ਼ਿਆ ਹੋਯਾ ਹੈ, ਜੇਕਰ ਤੁਸੀ ਉਸਨੂੰ ਮੰਨਦੇ ਅਰ ਉਸ ਦੀਆਂ ਸਿਖ੍ਯਾ ਦੀ ਮਾਨਤਾ ਕਰਦੇ ਹੋ ਤਾਂ ਤੁਸੀ ਅਪਨੀ ਬੁਧ ਅਰ ਅਪਨੀ ਯੋਗਤਾਈ ਨੂੰ ਕੰਮ ਵਿਚ ਲਿਆਕੇ ਅਜਿਹਾ ਕਰਦੇ ਹੋ। ਇਸਦੇ ਬਿਨਾਂ ਹੋਰ ਜੋ ਅਧਿਕਾਰ ਹੈ ਜੋ ਵਸ ਦੇ ਕਰਨ ਯਾ ਮਾਲਕੀ ਯਾ ਕਿਸੇ ਦੂਜੇ ਅਧਿਕਾਰ ਦੇ ਕਾਰਨ ਜੋ ਸਭ ਦੇ ਸਮਾਨ ਅਧਿਕਾਰ ਨਹੀਂ ਹੈ ਤੁਸਾਂ ਤੋਂ ਅਧੀਨਤਾ ਚਾਹੁੰਦਾ ਹੈ ਉਹ ਇਕਤਰਾਂ ਦਾ ਹਨੇਰ ਅਰ ਅਧਿਕ ਅਨਿਆਈਂ ਹੈ ਅਰ ਤੁਸਾਡਾ ਕਰਤਵ ਹੈ ਕਿ ਤੁਸੀ ਉਸਦੀ ਵਿਰੋਧਤਾ ਕਰੋ ਅਰ ਇਸਨੂੰ ਨਸ਼ਟ ਕਰ ਦਿਓ।

ਅਪਨੇ ਦੇਸ ਨੂੰ ਤੁਸੀ ਅਪਨਾ ਮੰਦਰ ਸਮਝੋ ਜਿਸਦੀ ਚੋਟੀ ਤੇ ਈਸ਼੍ਵਰ ਅਰ ਨੀਂਹ ਵਿਚ ਲੋਕਾਂ ਦੀ ਕੌਮ ਹੈ ਜੋ ਸਭ ਆਪੋ ਵਿਚ ਬਰੱਬਰ ਹਨ।

ਇਸ ਲਈ ਜੇਕਰ ਤੁਸੀ ਅਪਨੇ ਦੇਸ਼ ਅਰ ਆਪ ਅਪਨੇ ਆਪਨੂੰ ਬੇ ਇੱਜ਼ਤ ਕਰਨਾ ਨਹੀਂ ਚਾਹੁੰਦੇ ਤਾਂ ਕੋਈ ਹੋਰ ਮੰਤ੍ਵਜ ਯਾ ਸਿਖ੍ਯਕ ਨਿਯਮ ਨਾ ਮੰਨੋ। ਸਾਰੇ ਦੂਜੇ ਦਰਜੇ ਦੇ ਨਿਯਮ ਇਸ ਲਈ ਹਨ ਕਿ ਇਸ ਵਡੇ ਨਿਯਮ ਨੂੰ ਹੌਲੀ ੨ ਅਮਲ ਵਿਚ ਲਿਆਕੇ ਤੁਸਾਡੇ ਜੀਵਨ ਦਾ ਦਸਤੂਰਲ ਅਮਲ ਬਨਾਉਨ। ਇਸ ਲਈ ਇਹ ਜ਼ਰੂਰ ਹੈ ਕਿ ਉਨਾਂ ਨਿਯਮਾਂ ਦੇ ਇਕੱਤ੍ਰ ਕਰਨੇ ਵਿਚ ਤੁਸਾਂ ਸਾਰਿਆਂ ਦੀ ਸਹਾਇਤਾ ਗਿਨੀ ਜਾਵੇ। ਜਿਸ ਨਿਯਮਨੂੰ ਨਿਵਾਸਿਆਂ ਵਿਚੋਂ ਕਿਸੇ ਇਕ ਜੱਥੇ ਯਾ ਮਤਨੇ

ਬਨਾਯਾ ਹੈ, ਉਹ ਅਸਲ ਵਿਚ ਕੇਵਲ ਉਸੇ ਮਤ ਦੇ ਖਿਆਲਾਂ ਅਤੇ ਇਛਾਂ ਨੂੰ ਪਰਗਟ ਕਰ ਸਕਦਾ ਹੈ। ਉਹ ਸਾਰੇ ਦੇਸ਼ ਦੀ ਸੰਮਤੀ ਦੀ ਪ੍ਰਗਟਤਾ ਨਹੀਂ ਹੈ ਸਗੋਂ ਦੇਸ ਦੇ ਕਿਸੇ ਹਿਸੇ ਦੇ ਤੀਸਰੇ ਯਾ ਚੌਥੇ ਭਾਗ ਦੀ ਸੰਮਤੀ ਦੇ ਇਸ਼ਤਹਾਰ ਹਨ॥

ਨਿਯਮ ਅਜਿਹੇ ਚਾਹੀਏ ਜੋ ਆਮ ਦੀਆਂ ਇਛਾਂ ਨੂੰ ਪ੍ਰਗਟ ਕਰਨ ਅਰ ਆਮ ਦਾ ਲਾਭ ਉਨਾਂ ਤੋਂ ਪ੍ਰਗਟ ਹੋਵੇ ਉਹ ਕੌਮ ਦੇ ਦਿਲ ਦੀ ਇਕ ਫੜਕ ਹੋਨ ਅਰਥਾਤ ਸਰਬ ਕੌਮ ਜਿਨਾਂ ਵਾਸਤੇ ਚਾਹੇ ਕਿਸੇ ਵਾਸਤੇ ਉਨਾਂ ਨਿਯਮਾਂ ਨੂੰ ਬਨਾਵੇ॥

ਜਦੋਂ ਇਸ ਸੇਵਾ ਨੂੰ ਤੁਸੀਂ ਗਿਨਤੀ ਦੇ ਕੁਝ ਆਦਮੀਆਂ ਦੇ ਸਪੁਰਦ ਕਰ ਦੇਂਦੇ ਹੋ ਤਾਂ ਮਾਨੋਂ ਇਕ ਜਥੇ ਦੀ ਅਗਵਾਨੀ ਨੂੰ ਤੁਸੀਂ ਦੇਸ਼ ਦੇ ਬਦਲੇ ਜੋ ਸਾਰਿਆਂ ਜਥਿਆਂ ਦੇ ਮਿਲਾਪ ਦਾ ਨਾਉਂ ਹੈ ਕਾਇਮ ਕਰਦੇ ਹੋ॥

ਦੇਸ ਕੇਵਲ ਕੋਈ ਹਿੱਸਾ ਧਰਤੀ ਦਾ ਨਹੀਂ ਹੈ। ਅਸਲੀ ਦੇਸ਼ ਉਹ ਵਿਚਾਰ ਹੈ ਜੋ ਦੇਸ਼ ਦੇ ਨਾਉਂ ਤੋਂ ਉਤਪਤ ਹੁੰਦਾ ਹੈ ਉਹ ਪ੍ਰੇਮ ਦਾ ਵਿਚਾਰ ਮੇਲ ਜੋਲ ਦਾ ਧਾਉਣਾ ਹੈ, ਜੋ ਉਸ ਸਾਰੀ ਧਰਤੀ ਦੇ ਸਰਬ ਨਿਵਾ-ਸੀਆਂ ਨੂੰ ਇਕ ਕਰਕੇ ਇਕ ਕਰ ਦੇਂਦਾ ਹੈ॥

ਜਦੋਂ ਤੀਕਰ ਤੁਸਾਡੇ ਭਰਾਵਾਂ ਵਿਚ ਇਕ ਭੀ ਅਜਿਹਾ ਹੈ ਕਿ ਕੌਮੀ ਜੀਵਨ ਦੇ ਪ੍ਰਗਟ ਪਰਕਾਸ਼ ਵਿਚ ਉਸਦੀ ਸੰਮਤੀ ਨਹੀਂ ਲਈ ਜਾਂਦੀ, ਜਦੋਂ ਤੀਕਰ ਤੁਸਾਂ

ਵਿਚੋਂ ਇਕ ਪੁਰਸ਼ ਭੀ ਅਵਿਦਯਾ ਵਿਚ ਪਿਆ ਹੋਯਾ ਹੈ, ਹਾਲਾਂ ਕਿ ਦੂਜੇ ਸਿਖਿਆ ਪਾਉਂਦੇ ਹਨ, ਜਦੋਂ ਤੀਕਰ ਇਕ ਅਜਿਹਾ ਪੁਰਸ਼ ਭੀ ਜੋ ਹਰ ਤਰਾਂ ਨਾਲ ਯੋਗ ਅਤੇ ਕੰਮ ਕਰਨੇ ਤੇ ਰਜ਼ਾਵੰਦ ਹੈ ਕੇਵਲ ਕੰਮ ਨਾ ਮਿਲਨੇ ਦੇ ਕਾਰਨ ਤੇ ਗਰੀਬੀ ਦੇ ਪੰਜੇ ਵਿਚ ਕਾਬੂ ਹੈ ਤਦੋਂ ਤੀਕਰ ਕਦਾਚਿਤ ਵਿਚਾਰ ਨਾ ਕਰੋ ਕਿ ਤੁਸਾਡਾ ਭੀ ਕੋਈ ਦੇਸ਼ ਹੈ। ਦੇਸ਼ ਉਸ ਅਰਥ ਵਿਚ ਜਿਸ ਵਿਚ ਕਿ ਇਹ ਹੋਣਾ ਚਾਹੀਏ ਅਥਵਾ ਜੋ ਦੇਸ਼ ਕਿ ਸਭਦਾ ਅਰ ਸਭਦੇ ਵਾਸਤੇ ਹੈ ॥

ਵਿਦਿਆ ਮੇਹਨਤ ਅਰ ਰਾਇ ਦੇਨੇ ਦਾ ਅਧਿਕਾਰ ਇਹ ਤਿੰਨੇ ਕੌਮ ਦੇ ਵਡੇ ਥੰਮ ਹਨ, ਜਦੋਂ ਤੀਕਰ ਤੁਸੀਂ ਉਨ੍ਹਾਂ ਨੂੰ ਖਾਸ ਅਪਨੀ ਮੇਹਨਤ ਅਰ ਜਤਨਾਂ ਨਾਲ ਪਕੇ ਤੌਰ ਤੇ ਉਸਾਰ ਨਾ ਲਵੋ ਤੁਹਾਨੂੰ ਸਾਹ ਨਹੀਂ ਲੈਣਾ ਚਾਹੀਏ ॥

ਦੂਜੀਆਂ ਕੌਮਾਂ ਨਾਲ ਕਦੀ ਇਨਕਾਰ ਨਾ ਕਰੋ। ਈਸ਼੍ਵਰ ਕਰੇ ਇਹ ਤੁਹਾਡਾ ਭਾਗ ਹੋਵੇ ਕਿ ਤੁਸੀਂ ਅਪਨੇ ਦੇਸ਼ ਦੇ ਜੀਵਨ ਨੂੰ ਪ੍ਰਸੰਨਤਾਈ ਅਰ ਸ਼ਕਤੀ ਦੇ ਨਾਲ ਸਿਧ ਕਰੋ ਜੋ ਸਾਰੇ ਨੀਚ ਖਤਰਿਆਂ ਅਰ ਮੁਨਕਰਾਨਾ ਸੰਦੇਹਾਂ ਤੋਂ ਹੋਵੇ, ਕੌਮ ਉਸਦੀ ਨੀਂਹ ਅਰ ਉਸਦੇ ਪੰਥਕ ਨਿਯਮਾਂਦੇ ਫਲ ਜੋ ਮੰਤਕੀ ਤੌਰ ਤੇ ਅਰ ਚਤੁਰਤਾ ਦੇ ਨਾਲ ਅਮਲ ਵਿਚ ਲਿਆਂਦੇ ਗਏ ਹੋਨ ਉਸਦੇ ਰਖਯਕ ਹੋਣ । ਉਸਦਾ ਫਲ ਸਭ ਦੀਆਂ ਇਕਤ੍ਰ ਸ਼ਕਤੀਆਂ ਅਰ ਉਸਦਾ ਮੰਤਵ. ਉਸ ਸੇਵਾ ਦਾ ਪੂਰਾ ਹੋਵੇ

ਜੋ ਵਾਹਿਗੁਰੂ ਨੇ ਉਸ ਦੇ ਸਪੁਰਦ ਕੀਤੀ ਹੈ, ਅਰ ਜਦੋਂ ਤੀਕਰ ਤੁਸੀਂ ਸਿਖ਼ੀ ਜਨਾਂ ਦੇ ਲਈ ਜਾਨ ਦੇਣੇ ਤੇ ਤਿਆਰ ਹੋਵੋਗੇ ਤਦੋਂ ਤੀਕਰ ਤੁਸਾਂਡੇ ਦੇਸ਼ ਦੇ ਜੀਵਨ ਨੂੰ ਨਾਸ਼ਤਾਈ ਨਹੀਂ ਹੈ।

# ਛੇਵਾਂ ਭਾਗ!

## ਸਾਡੇ ਕਰਤੱਵ ਆਪਨੇ ਕੁਟੰਬਦੀ ਬਾਬਤ!

ਕੁਟੰਬ ਦਿਲ ਦੀ ਜਨਮਭੂਮੀ ਯਾ ਦੇਸ਼ਹੈ, ਕੁਟੰਬ ਵਿਚਇਕ ਦੇਵਤਾਹੈ ਜੋ ਕ੍ਰਿਪਾ ਰਸੀਲੀ ਅਤੇ ਪ੍ਰੇਮ ਦਾ ਇਕ ਅਦਭੁਤ ਗੁਪਤ ਅਸਰ ਰਖਦਾ ਹੈ, ਜਿਸ ਦੇਵਤੇ ਦੇ ਵਸੀਲੇ ਸਾਨੂੰ ਆਪਨੇ ਕਰਤੱਵ ਬਹੁਤ ਯਾਂ ਬਸ ਅਰ ਆਪਨੇ ਖੇਦ ਬਹੁਤ ਕੌੜੇ ਮਲੂਮ ਨਹੀਂ ਹੁੰਦੇ। ਪੁਰਸ਼ ਨੂੰ ਇਸ ਧਰਤੀ ਤੇ ਜੋ ਖਾਲਸ ਅਰ ਪਵਿਤ੍ਰਤਾ ਪ੍ਰਸੰਨਤਾ ਅਰ ਜੋ ਬਿਨਾਂ ਮਿਲਾਉਟ ਖੇਦ ਦੇ ਖੁਸ਼ੀ ਪ੍ਰਾਪਤ ਹੋ ਸਕਦੀਹੈ ਉਹ ਕੁਟੰਬ ਦੀ ਖੁਸ਼ਹਾਲੀਅਰ ਖੁਸ਼ੀ ਹੈ। ਜਿਸਦੇ ਲਈ ਸਾਨੂੰ ਇਸੇ ਦੇਵਤੇ ਦਾ ਧੰਨਵਾਦੀ ਹੋਣਾ ਚਾਹੀਏ, ਜਿਸ ਪੁਰਸ਼ ਨੂੰ ਅਪਨੀ ਅਭਾਗਤਾ ਨਾਲ ਇਸ ਦੇਵਤਾ ਦੇ ਡੌਲਿਆਂ ਦੇ ਹੇਠ ਸੁਖਵਾਸ ਹੋਕੇ ਕੁਟੰਬ ਦਾ ਸੁਖ ਹਿਤ ਜੀਵਨ ਬਤੀਤ ਕਰਨਾ ਭਾਗ ਨਹੀਂ ਹੋਇਆ ਉਸਦੇ ਆਤਮਾਂ ਉਪਰ ਸ਼ੋਕ ਤੇ ਚਿੰਤਾਦਾ ਇਕ

ਅਜੇਹਾ ਹਨੇਰ ਛਾ ਜਾਂਦਾ ਹੈ ਅਰ ਉਸਦੇ ਮਨ ਵਿਚ ਇਕ ਅਜੇਹੀ ਅਪਵਿਤ੍ਰਤਾ ਉਤਪਤ ਹੋ ਜਾਂਦੀ ਹੈ ਜਿਸਨੂੰ ਕੋਈ ਪੁਰਸ਼ ਹਦਾ ਯਾ ਭਰ ਨਹੀਂ ਸਕਦਾ। ਜਿਹਾ ਕਿ ਮੈਂ ਇਨਾਂ ਪਤ੍ਰਿਆਂ ਦਾ ਲਿਖਨ ਵਾਲਾ ਜਾਣਦਾ ਹਾਂ।

ਇਸ ਲਈ ਤੁਸੀ ਲੋਕ ਜਿਨ੍ਹਾਂ ਨੂੰ ਕੁਟੰਬ ਦੇ ਸੁਖ ਅਰ ਖੁਸ਼ੀਆਂ ਪ੍ਰਾਪਤ ਹੋਈਆਂ ਹਨ ਵਾਹਿਗੁਰੂਦਾਸ਼ੁਕਰ ਕਰੋ, ਜਿਸਨੇ ਇਸ ਦੇਵਤਾਨੂੰਉਤਪੰਨਕੀਤਾ।ਇਹ ਵਿਚਾਰ ਕਰਕੇ ਕਿ ਤੁਸਾਨੂੰ ਕਿਸੇ ਹੋਰ ਥਾਉਂ ਅਧਿਕ ਸੁਖ ਅਤੇ ਆਨੰਦ ਮਿਲ ਸਕਦਾ ਹੈ ਇਸਦੀ ਨਿਰਾਦਰੀ ਨਾ ਕਰੋ। ਕੁਟੰਬ ਵਿਚਅਜੇਹਾ ਅਸਥੂਲਹਿਸਾਹੈ।ਜੋ ਪਤਾਨਹੀਂ ਕਿਸੇ ਹੋਰ ਥਾਉਂਮਿਲੇਗਾ, ਇਹਅਸਥੂਲਹਿਸਾਚਰਾਤਕ ਹੋਨਦੀ ਉਪਮਾ ਹੈ।ਕੁਟੰਬਦਾ ਪ੍ਰੇਮ ਤੁਸਾਡੇ ਮਨ ਦੇ ਆਲੇਦੁਆਲੇ ਹੌਲੀ ੨ ਅਤੇ ਬਿਲਕੁਲ ਬੇਮਲੂਮ ਤੌਰ ਤੇ ਪਰੰਤੂ ਦ੍ਰਿੜਤਾ ਅਰ ਸਿਥਿਰਤਾ ਨਾਲ ਉਸੇਤਰਾਂ ਲਿਪਟਿਆ ਚਲਾ ਜਾਂਦਾ ਹੈ।ਜਿਸਤਰਾਂ ਇਸ਼ਕਪੇਚਾ ਬ੍ਰਿਛ ਦੇ ਉਦਾਲੇ ਪੇਚ ਪਾ ਦੇਂਦਾਹੈ ਇਸੇਤਰਾਂ ਓਹ ਦੇਵਤਾਤੁਸਾਨੂੰਅਜਿਹਾ ਜੱਫੜਦਾ ਹੈ ਕਿ ਤੁਸਾਡੇ ਸ਼ਰੀਰ ਦਾ ਇਕ ਹਿੱਸਾ ਬਨ ਜਾਂਦਾ ਹੈ, ਕਿਉਂਕਿ ਤੁਸਾਡਾ ਹੀ ਇਕ ਭਾਗ ਹੁੰਦਾ ਹੈ। ਕਈ ਵਾਰੀ ਤੁਸਾਨੂੰ ਉਸਦੀ ਖਵਰ ਭੀ ਨਹੀਂ ਹੁੰਦੀ, ਪਰੰਤੂ ਇਕ ਵਾਰੀ ਤੁਸੀ ਇਸਨੂੰ ਕਹਿ ਵਿਓ ਤਸੀ ਇਹੋ ਜਾਣੋਗੇ। ਮਾਨੋਂ ਇਕ ਗੁਪਤ ਅਰ ਜਰੂਰੀ ਭਾਗ ਤੁਸਾਡੀ ਜਿੰਦਗੀ ਦਾ ਜਾਂਦਾ ਰਿਹਾ। ਤੁਸੀ ਹੁਨ ਵਿਆ-ਕੁਲ ਅਰ ਅਪ੍ਰਸੰਨ ਫਿਰਦੇ ਹੋ। ਜੋਗ ਹੈ ਕਿ ਕਿਸੇ ਤਰਾਂ

ਤੁਸਾਨੂੰ ਫੇਰ ਕੁਝ ਪ੍ਰਸੰਨਤਾਈ ਯਾ ਧੀਰਜ ਪ੍ਰਾਪਤ ਹੋ ਜਾਏ, ਪਰ ਉਹ ਸ੍ਰੇਸ਼ਟ ਪਦਵੀ ਦੀ ਧੀਰਜ ਹੁਨ ਕਿਥੇ ? ਜੋ ਮਨ ਦੀ ਇਕਤ੍ਰਤਾ ਤੋਂ ਪ੍ਰਾਪਤ ਹੋਂਦੀ ਹੈ, ਜਿਸਨੂੰ ਛੰਭ ਦੇ ਪਾਨੀ ਦੀ ਮੌਨਤਾਈ ਨਾਲ ਜਾਂ ਇਤਬਾਰ ਭਰੀ ਨੀਂਦਰ ਦੇ ਸੁਖ ਨਾਲ ਯਾ ਉਸ ਬੱਚੇ ਦੇ ਸੁਖ ਨਾਲ ਦ੍ਰਿਸ਼ਟਾਂਤ ਦੇ ਸਕਦੇ ਹਾਂ ਜੋ ਆਪਨੀ ਮਾਂ ਦੀ ਗੋਦੀ ਵਿਚ ਸੌਂਦਾ ਹੈ।

ਕੁਟੰਬ ਦਾ ਇਹ ਦਵਤਾ ਇਸਤ੍ਰੀ ਹੈ। ਸੰਬੰਧ ਵਿਚ ਚਾਹੇ ਮਾਂ ਹੋਵੇ ਯਾ ਇਸਤ੍ਰੀ ਚਾਹੇ ਭੈਣ ਹਰ ਹਾਲਤ ਵਿਚ ਇਸਤ੍ਰੀ ਜੀਵਨ ਦਾ ਲਾਭ ਚਾਉ ਹੈ। ਜਾਂ ਇਹ ਪ੍ਰੇਮ ਦੀ ਉਹ ਕੋਮਲ ਮਧੁਰਤਾ ਹੈ ਜੋ ਜੀਵਨ ਦੇ ਥਕੇਵਿਆਂ ਤੇ ਖਿਲੇਰੀ ਗਈ ਹੈ ਅਰ ਉਨਾਂ ਨੂੰ ਦੂਰ ਕਰਦੀ ਹੈ। ਯਾ ਉਸਨੂੰ ਪੌਰਸ਼ਕ ਏਕਤਾ ਤੇ ਉਸਨੂੰ ਪ੍ਰੇਮ ਕਰਨੇ ਵਾਲੇ ਰਖ੍ਯਕ ਦਾ ਇਕ ਅਕਸ ਸਮਝਨਾ ਚਾਹੀਏ ਜੋ ਸ੍ਰਿਸ਼ਟੀ ਜਨਾਂ ਦੀ ਰਖ੍ਯਾ ਕਰ ਰਿਹਾ ਹੈ, ਇਸਤ੍ਰੀ ਦੇ ਅੰਦਰ ਅਜੇਹੇ ਧੀਰਜਦਾਇਕ ਵਿਚਾਰਾਂ ਦਾ ਭੰਡਾਰ ਮਜੂਦ ਹੈ ਜੋ ਹਰ ਇਕ ਚਿੰਤਾ ਅਤੇ ਸ਼ੋਕ ਨੂੰ ਦੂਰ ਕਰ ਸਕਦਾ ਹੈ। ਇਸਤੋਂ ਬਿਨਾਂ ਇਸਤ੍ਰੀ ਕਰਕੇ ਹੀ ਅਸਾਂ ਵਿਚੋਂ ਹਰ ਇਕ ਭਵਿਖ੍ਯਤ ਸਮਝ ਦੀ ਪ੍ਰਾਪਤੀ ਕਾਇਮ ਹੈ, ਬੱਚਾ ਪ੍ਰੇਮ ਦੀ ਪਹਿਲੀ ਸਿੱਖਿਆ ਆਪਨੀ ਮਾਤਾ ਦੇ ਲਾਡ ਮਲਾਰ ਤੋਂ ਹੀ ਸਿਖਦਾ ਹੈ।

ਅਪਨੇ ਪਿਆਰੇ ਦੇ ਪਹਿਲੇ ਪਵਿਤ੍ਰਦਿਲਾਸੇਨਾਲ ਪੁਰਸ਼ ਜੀਵਨਵਿਚ ਆਸ਼ਾ ਅਤੇ ਧਰਮ ਦੀ ਸਿੱਖਿਆ ਪ੍ਰਾਪਤ

ਕਰ ਸਕਦਾ ਹੈ। ਅਰ ਆਸ਼ਾ ਅਤੇ ਧਰਮ ਉੱਨਤੀ ਦੀ ਇੱਛਜਾ ਅਰ ਪਦਵੀ ਉਸਨੂੰ ਪ੍ਰਾਪਤ ਕਰਨ ਦਾ ਬਲਏਹ ਤਛ ੨ ਬਚਨ ਉਸ ਸਾਰੀ ਭਵਿੱਖਤ ਨੂੰ ਉਤਪਤ ਕਰਦੇ ਹਨ ਜਿਸਦੀ ਜੀਵਨ ਨਿਸ਼ਾਨੀ ਬੱਚਾ ਹੈ ਜੋ ਆਉਂਨ ਵਾਲੀਆਂ ਅੰਸਾਂ ਦੇ ਨਾਲ ਸਾਨੂੰ ਜੋੜਦਾ ਹੈ। ਇਸਤ੍ਰੀ ਹੀ ਦੇ ਕਾਰਨ ਹੈ ਕਿ ਕੁਟੰਬ ਆਪਨੇ ਈਸ਼ੁਰੀ ਭੇਦ ਜਨਨ ਜਨਾਉਂਨ ਦੇ ਸਾਨੂੰ ਸਦਾ ਦਾ ਪਰਚਾ ਦੇਂਦਾ ਹੈ।

ਇਸ ਲਈ ਹੇ ਮੇਰੇ ਭਰਾਓ! ਕੁਟੰਬ ਨੂੰ ਸ੍ਰੇਸ਼ਟ ਸਮਝੋ ਉਸਨੂੰ ਜੀਵਨ ਦੀ ਜ਼ਰੂਰੀ ਸ਼ਰਤ ਤੋਂ ਜਾਨੋ, ਅਰ ਕਿਸੇ ਜਤਨ ਨੂੰ ਮਨਜ਼ੂਰ ਨਾ ਕਰੋ ਜੋ ਉਸਦੇ ਜੜ ਨਾਸ਼ ਕਰਨ ਲਈ ਕੀਤਾ ਜਾਵੇ। ਚਾਹੇ ਉਹ ਜਤਨ ਉਨ੍ਹਾਂ ਲੋਕਾਂ ਦੀ ਵਲੋਂ ਹੋਵੇ ਜੋ ਇਕ ਝੂਠੇ ਅਤੇ ਅਵਿਦਜਕ ਸੋਚ ਵਿਚਾਰ ਨਾਲ ਅਸਰਵਾਲੇਹੋ ਰਹੇ ਹਨ ਚਾਹੇ ਉਨ੍ਹਾਂ ਤੁਛ ਵਿਚਾਰ ਬੁਧਿਮਾਨਾਂ ਦੀ ਵਲੋਂ ਜੋ ਇਸਦੇ ਦੇਖਨ ਭਾਲਨ ਤੋਂ ਕਿ ਕੁਟੰਬ ਨੂੰ ਪਹਿਲਾਂ ਖ਼ੁਦਗਰਜ਼ੀ ਅਰ ਪੌਰਸ਼ਕ ਪਛਾਨ ਦੇ ਵਿਚਾਰ ਦਾ ਪਾਲਨਸਥਾਨ ਬਨਾਯਾ ਜਾਂਦਾ ਹੈ। ਕ੍ਰੋਧਿਤ ਹੋ ਕੇ ਪਾਗਲਾਂ ਦੀ ਤਰਾਂ ਉਸ ਜ਼ਰਿਆਈ ਦੀ ਉੱਨਤੀ ਨੂੰ ਰੋਕਣ ਦਾ ਇਲਾਜ ਕੇਵਲ ਏਹ ਵਿਚਾਰ ਕਰਦੇ ਹਨ ਕਿ ਆਪ ਬ੍ਰਿਛ ਨੂੰ ਜੜ੍ਹ ਤੋਂ ਪੁੱਟ ਦਿਓ।

ਕੁਟੰਬ ਦਾ ਧਿਆਨ ਪੌਰਸ਼ਕ ਧਿਆਨ ਨਹੀਂ ਕਿੰਤੂ ਈਸ਼੍ਵਰੀ ਧਿਆਨ ਹੈ ਅਤੇ ਕੋਈ ਪੌਰਸ਼ਕ ਬਲ ਉਸਨੂੰ ਮੇਟ ਨਹੀਂ ਸਕਦਾ ਜਨਮਭੂਮ ਦੀ ਤਰਾਂ। ਕਿੰਤੂ

ਜਨਮ ਭੂਮ ਤੋਂ ਭੀ ਵਧਕੇ ਕੁਟੰਬ ਸਾਡੇ ਸ਼ਰੀਰਦਾ ਇਕ ਅਸਬੂਲ ਹਿਸਾਹੈ।

ਮੈਂ ਕੁਟੰਬ ਨੂੰ ਜਨਮ ਭੂਮ ਦੇ ਦ੍ਰਿਸ਼ਟਾਂਤ ਤੇ ਲਿਖਿਆ ਹੈ। ਦੇਸੀ ਗਿਆਨ ਕਈ ਵਾਰੀ ਇਸ ਵੇਲੇ ਸ੍ਰੇਸ਼ਟ ਹਨ ਪ੍ਰੰਤੂ ਇਹ ਮਿਟ ਸਕਦੇ ਹਨ ਅਥਵਾ ਜਿਸ ਵੇਲੇ ਸ੍ਰਿਸ਼ਟੀਜਨਾਂ ਦਾ ਸਿਖਜਕ ਨਿਯਮ ਪੁਰਸ਼ ਦੇ ਅਪਣੇ ਮਨ ਤੇ ਚਿਤ੍ਰਤ ਹੋ ਗਿਆ ਤਾਂ ਉਨਾਂ ਗਿਆਨਾਂ ਦੇ ਜਾਂਦੇ ਰਹਿਨ ਦਾ ਵਿਚਾਰ ਹੈ। ਪਰ ਕੁਟੰਬ ਦਾ ਸਿਥਿਤ ਹੋਨਾ ਉਸ ਵੇਲੇ ਤੀਕਰ ਰਹੇਗਾ ਜਦੋਂ ਤੀਕਰ ਸੰਸਾਰ ਧਰਾਤਲ ਤੇ ਪੁਰਸ਼ ਦਾ ਸ਼ਰੀਰ ਬਾਕੀ ਹੈ। ਉਸਨੂੰ ਸ੍ਰਿਸ਼ਟੀ ਜਨਾਂ ਦਾ ਸਹਿਨਾਂ ਸਮਝੋ, ਜਿਸ ਸੰਦੇਹ ਪੌਰਸ਼ਕ ਜੀਵਨ ਦੇ ਹਰਇਕ ਦੂਜੇ ਅਸਬੂਲਹਿਸੇਦੀ ਤਰਾਂ ਇਸ ਵਿਚ ਭੀ ਉੱਨਤੀ ਦੀ ਯੋਗਤਾਈ ਰਖੀ ਗਈ ਹੈ। ਅਰ ਹਰਇਕ ਦੌਰ ਵਿਚ ਉਸਦੇਵਿਚਾਰਾਂ ਅਰਇਛਜਾਵਿਚਫੇਰਬਦਲ ਹੁੰਦਾਰਿਹਾ ਹੈ ਪ੍ਰੰਤੂ ਇਹ ਕਦੀ ਮਿਟ ਨਹੀਂਸਕਦਾ॥ ਇਸ ਲਈ ਇਹ ਤੁਸਾਡਾ ਕਰਤਵ ਹੈ ਕਿ ਤੁਸੀਂ ਕੁਟੰਬ ਨੂੰ ਦਿਨੋ ਦਿਨ ਅਧਿਕ ਸ੍ਰੇਸ਼ਠ ਬਨਾਓ ਅਰ ਦੇਸ਼ ਦੇ ਨਾਲ ਉਸਦਾ ਸੰਬੰਧ ਦਿਨੋਂ ਦਿਨ ਅਧਿਕ ਨਜ਼ੀਕੀ ਕਰਦੇ ਰਹੋ। ਦੇਸ਼ ਨੂੰ ਜੋ ਸੰਬੰਧ ਸ੍ਰਿਸ਼ਟੀ ਦੇ ਨਾਲ ਹੈ ਉਹੀ ਕੁਟੰਬ ਨੂੰ ਦੇਸ਼ ਦੇ ਨਾਲ ਹੋਣਾ ਚਾਹੀਏ ਜਿਸਤਰਾਂ ਸਾਡੀ ਦੇਸ਼ ਪ੍ਰੇਮਤਾ ਦਾ ਮੰਤਵ ਅਰ ਸਿਥਿਰਤਾ ਜਿਹਾ ਕਿ ਮੈਂ ਤੁਸਾਂਨੂੰ ਦੱਸਿਆ ਹੈ ਕਿ ਤੁਸਾਨੂੰ ਅਜਿਹੀ ਸਿਖਜਾ ਦੇਵੇ ਕਿ ਤੁਸੀਂ ਪੌਰਸ਼ਕ ਕਹਾ ਸਕੋ ਇਸੇ ਤਰਾਂ ਕੁਟੰਬ ਦਾ ਭਾਵ

ਅਤੇ ਮੰਤੱਵ ਇਹ ਹੈ ਕਿ ਤੁਸਾਨੂੰ, ਸ਼ਹਿਰਦਾਰ ਬਨਨ ਦੀ ਸਿਖਯਾ ਦੇਵੇ ਕੁਟੰਬ ਅਰ ਦੇਸ਼ ਇਕ ਹੀ ਲਕੀਰ ਦੇ ਦੋ ਅੰਤਮ ਸਿਰੇ ਹਨ । ਜਿਥੇ ਕਿਧਰੇ ਇਹ ਗੱਲ ਨਹੀਂ ਹੈ, ਉਥੇ ਕੁਟੰਬ ਕੁਟੰਬ ਨਹੀਂ ਰਹਿੰਦਾ ਉਹ ਵਿਗੜ ਕੇ ਖੁਦੀ ਬਨ ਜਾਂਦਾ ਹੈ। ਜੋ ਅਤਿ ਹੀ ਭਯਾਨਕ ਅਤੇ ਪਾਗਲ ਪਨੇ ਦੀ ਖੁਦੀ ਹੈ ਕਿਉਂ ਜੋ ਇਹ ਪਵਿਤ੍ਰ ਚੀਜਾਂ ਨੂੰ ਜਿਹੀ ਕਿ ਸਾਡੀ ਮਿਹਨਤਾਂ, ਹਨ ਉਨਾਂ ਦੇ ਸੱਚੇ ਮੰਤਵਾਂ ਨਾਲ ਫਿਰਾ ਕੇ ਖਰਾਬ ਕਰ ਦੇਂਦੀ ਹੈ ॥

ਇਸਲਈਇਸਤ੍ਰੀ ਜਾਤੀ ਨਾਲਪ੍ਰੇਮਕਰੋਅਰ ਉਨ੍ਹਾਂ ਨੂੰ ਵਡਿਆਈ ਦਿਓ ਉਨਾਂ ਦੀ ਜਾਤੀ ਤੋਂ ਕੇਵਲ ਆਰਾਮ ਅਤੇ ਅਨੰਦ ਦਾ ਹੀਵਿਚਾਰ ਨਾ ਰਖੋਕਿੰਤੂ ਉਹ ਇਕ ਸ਼ਕਤੀ ਇਕ ਇਲਹਾਮ ਅਰ ਤੁਸਾਡੇ ਦਿਮਾਗੀ ਅਰ ਸਿਖਯਕ ਸ਼ਕਤੀਆਂ ਨੂੰ ਦੁਗਨੀਆਂ ਕਰਨ ਵਾਲੀ-ਆਂ ਚੀਜਾਂ ਹਨ ।

ਇਸਤ੍ਰੀਆਂ ਤੋਂ ਵਾਧਾ ਰਖਨੇ ਵਾਲਾ ਕੋਈ ਵਿਚਾਰ ਜੇਕਰ ਤੁਸਾਡੇ ਦਿਮਾਗ ਵਿਚ ਹੈ ਤਾਂ ਉਸਨੂੰ ਕੱਢ ਦਿਓ, ਓਹ ਤੁਸਾਡੇ ਵਿਚ ਕਿਸੇਤਰਾਂ ਦੀ ਵਧੀਕੀ ਉਨ੍ਹਾਂ ਤੋਂ ਨਹੀਂ ਹੈ।

ਪ੍ਰਗਟ ਤੈ ਉਨਾਂ ਵਿਚ ਜੋ ਦਿਮਾਗੀ ਅਯੋਗਤਾ-ਈਆਂ ਅਸਾਂ ਨੂੰ ਮਲੂਮ ਹੁੰਦੀਆਂਹਨ ਅਰ ਜਿਸਨੂੰਉਨ੍ਹਾਂ ਤੇ ਲਕੀਰਬੰਦ ਅਨਿਆਈ ਅਰ ਜੋਰਜੁਲਮ ਜਾਰੀ ਰਖਨ ਦੇ ਲਈ ਇਕ ਦਲੀਲ ਬਨਾਂ ਲਿਆ ਗਿਆ ਹੈ ਉਹ ਕੇਵਲ ਚਿਰਾਕੀਆਂ ਵਰੁਧਤਾਈਆਂ ਇਕ ਤੁਛ ਪਦਵੀ

ਦੀ ਸਿਖ੍ਯਾ ਅਰ ਇਕ ਸਦੀਵੀ ਨਾਂ ਬਰਾਬਰੀ ਦੇ ਨਿਆਂ ਅਰ ਬੇਨਿਆਈ ਨੇ ਉਤਪਤ ਕਰ ਦਿਤੀ ਹੈ ॥

ਪ੍ਰੰਤੂ ਕੀ ਹਰ ਇਕ ਅਨਜਾਈ ਅਤੇ ਜ਼ੁਲਮ ਦੀ ਤਵਾਰੀਖ ਅਸਾਨੂੰ ਇਹ ਨਹੀਂ ਦਸਦੀ ਕਿ ਕਿਸਤਰਾਂ ਅਨਜਾਈ ਪੁਰਸ਼ ਇਕ ਅਜਿਹੇ ਅਮਰ ਵਾਕਿਆ ਨੂੰ ਪੇਸ਼ ਕਰਕੇ ਜਿਸ ਨੂੰ ਉਸਨੇ ਆਪ ਬਣਾਇਆ ਹੈ। ਅਪਨੇ ਕੰਮ ਨੂੰ ਠੀਕ ਠਹਿਰਾਉਨਾ ਨਹੀਂ ਚਾਹੁੰਦਾ? ਅਰ ਉਸਦੀ ਤਾਈਦ ਦਾ ਚਾਹਵਾਨ ਨਹੀਂ ਹੁੰਦਾ? ਅਮੀਰਾਂ ਵਜ਼ੀਰਾਂ ਦੇ ਜਥਿਆਂ ਨੇ ਆਪ ਹੀ ਕੌਮ ਦੀ ਸੰਤਾਨ ਨੂੰ ਵਿਦਿਆ ਤੋਂ ਹੀਨ ਰਖ੍ਯਾ, ਅਰ ਆਪ ਹੀ ਉਸ ਵਿਦ੍ਯਾ ਦੇ ਘਾਟੇ ਨੂੰ ਕਾਰਨ ਠਹਿਰਾ ਕੇ ਸ਼ਹਿਰ ਦਾਰਾਂ ਦੇ ਅਧਿਕਾਰਾਂ ਨੂੰ ਉਸ ਸ੍ਰੇਸ਼ਟ ਸਥਾਨ ਤੋਂ ਜਿਸ ਵਿਚ ਨਿਯਮ ਬਨਦੇ ਹਨ ਅਰ ਸੰਮਤੀ ਦੇਨ ਦੇ ਅਧਿਕਾਰਾਂ ਤੋਂ ਕਿ ਜਿਸ ਤੋਂ ਉਨਾਂ ਦੇ ਭਾਈਚਾਰਕ ਮੰਤਵ ਦਾ ਆਰੰਭ ਹੁੰਦਾ ਹੈ ਉਨਾਂ ਨੂੰ ਕੱਢ ਦਿਤਾ। ਅਮਰੀਕਾ ਦੇ ਬਰਦਾ ਫ਼ਰੋਸ਼ ਕਥਨ ਕਰਦੇ ਹਨ ਕਿ ਹਬਸ਼ੀ ਆਦਿਕ ਬਹੁਤ ਹੀ ਨੀਚ ਅਰ ਵਿਦਿਆ ਦੇ ਬਿਲਕੁਲ ਅਯੋਗ ਹੈਨ। ਪਰੰਤੂ ਜੇਕਰ ਕੋਈ ਉਨਾਂਨੂੰ ਵਿਦ੍ਯਾ ਦੇਨੀ ਚਾਹੁੰਦਾ ਹੈ ਤਾਂ ਉਸਦੇ ਸ਼ਤ੍ਰੂ ਹੋ ਜਾਂਦੇ ਹਨ। ਪੰਜਾਹ ਵਰਿਹਾਂ ਤੋਂ ਇਟਲੀ ਦੇ ਹੁਕਮ ਕਰਨ ਵਾਲੇ ਖਾਨਦਾਨਾਂ ਦੇ ਸਹਾਇਕ ਇਹੋ ਕਥਨ ਕਰਦੇ ਚਲੇ ਆਏ ਹਨ ਕਿ ਇਟਲੀ ਦੇ ਨਿਵਾਸੀ ਕਦਾਚਿਤ ਆਜ਼ਾਦੀ ਦੇ ਯੋਗ ਨਹੀਂ ਹਨ ਅਰ ਇਸੇ ਸਮੇਂ ਉਹ ਆਪਨੇ ਨਿਆਂ ਅਰ ਰੋਸ਼ੀਨਾਦਾਰ ਸੈਲਾਂ ਦੀ

ਪਾਗਲਪੁਨੇ ਦੀ ਤਾਕਤ ਨਾਲ ਹਰਇਕ ਅਜੇਹੇ ਰਸਤੇ ਨੂੰ ਬੰਦ ਕਰ ਰਹੇ ਹਨ ਜਿਸਨੂੰ ਅਸੀ ਉਨਾਂ ਨੂੰ ਜਿਥੇ ਕਿਧਰੇ ਕਿ ਅਜਿਹੀਆਂ ਰੋਕਾਂ ਅਸਲ ਵਿਚ ਮੌਜੂਦ ਹਨ ਦੂਰ ਕਰ ਸਕਦੇ ਜੋ ਸਾਡੀ ਉ'ਨਤੀ ਦੇ ਇਨਕਾਰੀ ਹਨ ਮਾਨੋਂ ਲੋਕਾਂ ਨੂੰ ਆਜ਼ਾਦੀ ਦੀ ਸਿਖਯਾ ਦੇਨੇ ਦਾ ਅਨਿਆਇ ਹੀ ਇਕ ਵਸੀਲਾ ਹੈ।

ਇਸੇ ਤਰਾਂ ਨਾਲ ਅਸੀ ਪੁਰਸ਼ ਭੀ ਇਸਤ੍ਰੀਆਂ ਦੇ ਨਾਲ ਹੀ ਅਨਿਆਈ ਵਰਤਾਉ ਕਰਦੇ ਆਏ ਹਾਂ ਅਰ ਇਸ ਵੇਲੇ ਕਰ ਰਹੇ ਹਾਂ ਸਾਨੂੰ ਇਸ ਦੋਸ਼ ਦੇ ਪਰਛਾਵੇਂ ਤੋਂ ਭੀ ਡਰਨਾ ਚਾਹੀਏ ਕਿਉਂ ਜੋ ਈਸ਼੍ਵਰ ਦੀ ਦ੍ਰਿਸ਼ਟੀ ਵਿਚ ਕੋਈ ਦੋਸ਼ ਇਸਤੋਂ ਅਧਿਕ ਕਰੜੇ ਨਹੀਂ ਹਨ। ਇਹ ਪੌਰਸ਼ਕ ਕੁਟੰਬ ਨੂੰ ਦੋ ਜਥਿਆਂ ਵਿਚ ਵੰਡਕੇ ਇਕ ਜੱਥੇ ਤੇ ਦੂਜੀ ਦੀ ਅਧੀਨਤਾਈ ਠੀਕ ਠਹਿਰਾਉਂਦਾ ਹੈ।

ਈਸ਼੍ਵਰ ਪਿਤਾ ਦੀ ਦ੍ਰਿਸ਼ਟੀ ਵਿਚ ਪੁਰਸ਼ ਇਸਤ੍ਰੀ ਦਾ ਕੋਈ ਫਰਕ ਨਹੀਂ ਹੈ। ਕੇਵਲ ਪੌਰਸ਼ਕ ਸਰੀਰ ਤੋਂ ਇਹ ਭਾਵ ਹੈ ਅਥਵਾ ਉਸ ਸਰੀਰ ਨੂੰ ( ਚਾਹੇ ਉਸਦੀ ਸੂਰਤ ਪੁਰਸ਼ ਹੋਵੇ ਯਾ ਇਸਤ੍ਰੀ) ਜਿਸ ਵਿਚ ਉਹ ਖਾਸ ਕਰ ਗੁਣ ਮੌਜੂਦ ਹਨ ਜੋ ਸ੍ਰਿਸ਼ਟੀ ਜਨਾਂ ਨੂੰ ਪਸ਼ੂਆਂ ਤੇ ਯੋਗਤਾ ਅਤੇ ਗਿਆਨ ਬਖਸ਼ਦੀ ਹੈ। ਅਥਵਾ ਮਿਲਕੇ ਰਹਿਨੇ ਦਾ ਧਿਆਨ ਅਰ ਸਿਖਯਾ ਅਤੇ ਉ'ਨਤੀ ਦੀ ਯੋਗਤਾ। ਜਿਥੇ ਕਿਥੇ ਇਹ ਗੁਨ ਪਾਏ ਜਾਨ ਪੌਰਸ਼ਕ ਚਤੁਰਤਾ ਸਿੱਧ ਹੈ ਅਤੇ ਇਸੇ ਕਾਰਨ ਤੇ ਅਧਿਕਾਰ

ਅਰ ਕਰਤਬ ਦੋਵੇਂ ਬਿਲਕੁਲ ਬਰਾਬਰ ਹਨ।

ਜਿਸਤਰਾਂ ਇਕ ਤਨੇਂ ਤੋਂ ਦੋ ਅੱਡ ੨ ਟਾਹਣੀਆਂ ਫੁਟਦੀਆਂ ਹਨ ਇਸੇ ਤਰਾਂ ਇਕ ਜੜ੍ਹ ਅਥਵਾ ਸ੍ਰਿਸ਼ਟੀ ਜੋਨਾਂ ਤੋਂ ਪੁਰਸ਼ ਅਤੇ ਇਸਤ੍ਰੀ ਦੀਆਂ ਦੋ ਭਿੰਨ ੨ ਸ਼ਕਲਾਂ ਉਤਪਤ ਹੋਈਆਂ ਹਨ। ਕੋਈ ਬੇ ਬਰਾਬਰੀ ਉਨਾਂ ਦੇ ਵਿਚ ਨਹੀਂ ਹੈ। ਹਾਂ ਵਿਚਾਰਾਂ ਇੱਛਾ ਅਤੇ ਕੰਮ ਭਿੰਨ ੨ ਹਨ, ਅਰ ਇਹ ਪੁਰਸ਼ਾਂ ਵਿਚ ਭੀ ਅਧਿਕ ਦੇਖਿਆ ਜਾਂਦਾ ਹੈ ਕਿ ਇਕ ਹੀ ਗਾਇਨਾਤਾਰ ਦੇ ਦੋ ਸੁਰ ਅਰ ਬੇ ਬਰਾਬਰੀ ਅਤੇ ਕਈ ਇਕ ਤਰਾਂ ਦੇ ਸਮਝੋ ਜਾਨਗੇ ? ਪੁਰਸ਼ ਅਰ ਇਸਤ੍ਰੀ ਭੀ ਦੋ ਸੁਰਾਂ ਹਨ ਜਿਨਾਂ ਦੇ ਬਿਨਾਂ ਪੌਰਸ਼ਕ ਰਾਗ* ਪੂਰਾ ਨਹੀਂ ਉਤਰਦਾ।

ਦੋ ਕੌਮਾਂ ਸਮਝ ਲਵੋ। ਉਨਾਂ ਵਿਚੋਂ ਇਕ ਨੂੰ ਅਪਨੇ ਬਿਤੰਤਾਂ ਅਰ ਖਾਸ ਇਛਾ ਦੇ ਕਾਰਨ ਇਹ ਸੇਵਾ ਮਿਲੀ ਹੈ ਕਿ ਉਹ ਨਵੀਆਂ ਨਵੀਆਂ ਬਸਤੀਆਂ ਵਸਾਕੇ ਪੌਰਸ਼ਕ ਮੇਲ ਜੋਲ ਦੇ ਵਿਚਾਰ ਨੂੰ ਫੈਲਾਏ। ਅਰ ਦੂਜੀ ਦਾ ਇਹ ਕੰਮ ਹੈ ਕਿ ਆਮ ਯੋਗ ਵਿਦਯਾ ਅਰ ਨਵੀਨ ਹੁਨਰ ਕਢ ਕਰਕੇ ਉਮੈ ੨ ਵਿਚਾਰ ਦੇ ਲੋਕਾਂ

---

*ਸਾਡੀ ਵਲ ਦੋ ਪਹੀਏ ਗੱਡੀ ਦੇ ਪ੍ਰਸਿਧ ਹਨ। ਜਿਸ ਤਰਾਂ ਉਨ੍ਹਾਂ ਪਹੀਆਂ ਵਿਚੋਂ ਇਕ ਨੂੰ ਵਡਾ ਅਰ ਇਕਨੂੰ ਛੋਟਾ ਯਾ ਇਕਨੂੰ ਊਚ ਅਰ ਇਕਨੂੰ ਨੀਚ ਨਹੀਂ ਕਹਿ ਸਕਦੇ ਇਸੇ ਤਰਾਂ ਪੁਰਸ਼ਾਂ ਅਤੇ ਇਸਤ੍ਰੀਆਂ ਵਿਚ ਭੀ ਜੋ ਪੌਰਸ਼ਕ ਗੱਡੀ ਦੇ ਦੋ ਪਹੀਏ ਹਨ ਕੋਈ ਊਚਤਾ ਇਕਨੂੰ ਦੂਜੇ ਤੇ ਦੇਨੀ ਕਦਾਚਿਤ ਠੀਕ ਨਹੀਂ ਹੈ॥

ਨੂੰ ਸਿਖਜਾ ਦੋ ਤਾਂ ਕੀ ਇਸ ਲਈ ਇਨਾਂ ਦੋਹਾਂ ਦੇ ਆਮ ਅਧਿਕਾਰ ਅਰ ਕਰਤਵ ਭਿੰਨ ਹੋਨਗੇ ? ਉਨ੍ਹਾਂ ਵਿਚੋਂ ਦੋਵੇਂ ਕੌਮਾਂ ਜਾਨੂੰ ਹੋਕੇ ਚਾਹੇ ਅਨਜਾਨੂ ਦੀ ਦਸ਼ਾ ਵਿਚ ਇਕ ਹੀ ਈਸ਼ੁਰੀ ਵਿਚਾਰ ਨੂੰ ਫੈਲਾਨੇ ਵਾਲੀਆਂ ਹਨ ਅਰ ਇਸ ਵਿਚਾਰ ਵਿਚ ਹੋਕੇ ਆਪੋ ਵਿਚ ਬਰਾਬਰ ਦੇ ਭਰਾ ਹਨ।

ਜਿਸ ਤਰਾਂ ਇਹ ਦੋ ਕੌਮਾਂ ਹਨ.ਇਸੇ ਤਰਾਂ ਪੁਰਸ਼ ਅਤੇ ਇਸਤ੍ਰੀ ਸ੍ਰਿਸ਼ਟੀ ਜਨਾਂ ਦੇ ਭਿੰਨ ੨ ਮੰਤਵ ਪੂਰੇ ਕਰਦੇ ਹਨ।ਇਹ ਮੰਤਵ ਇਕੋ ਜਿਹੇ ਤੌਰ ਤੇ ਪਵਿਤ੍ਰ ਹਨ ਅਰ ਇਕੋਤਰਾਂ ਉਸ ਈਸ਼ੁਰੀ ਵਿਚਾਰਾਂ ਨੂੰ ਪ੍ਰਗਟ ਕਰਦੇ ਹਨ ਜਿਸਨੂੰ ਈਸ਼੍ਵਰ ਨੇ ਸਾਰੇ ਸੰਸਾਰ ਦਾ ਆਤਮਾ ਬਨਾਯਾ ਹੈ।

ਇਸ ਲਈ ਇਸਤ੍ਰੀ ਨੂੰ ਕੇਵਲ ਆਪਨੀ ਖੁਸ਼ੀ ਅਰ ਖੇਡ ਦਾ ਸ਼ੌਕ ਅਰ ਸਾਥੀ ਹੀ ਖਿਆਲ ਨਾ ਕਰੋ ਸਗੋਂ ਆਪਨੇ ਵਿਚਾਰਾਂ ਆਪਨੀਆਂ ਇਛਜਾਂ ਆਪਨੇ ਪਠਿਤ ਅਰ ਆਪਨੀਆਂ ਉਨ੍ਹਾਂ ਕੋਸ਼ਿਸ਼ਾਂ ਵਿਚ ਭੀ ਜੋ ਤੁਸੀਂ ਸਭਾ ਦੀ ਭਲਿਆਈ ਦੇ ਲਈ ਕਰਦੇ ਹੋ ਉਸ ਨੂੰ ਆਪਨੀ ਸਾਥਣ ਸਮਝੋ ਆਪਨੀ ਘਰੋਗੂ ਅਰ ਪੋਲੀ-ਟੀਕਲ ਜਿੰਦਗੀ ਵਿਚ ਅਪਨੇ ਸਮਾਨ ਜਾਣੋ। ਤੁਸੀਂ ਦੋਵੇਂ ਪੌਰਸ਼ਕ ਬਾਹਵਾਂ ਬਨ ਜਾਓ ਜਿਨਾਂ ਦੇ ਦ੍ਵਾਰਾ ਆਤਮਾ ਇਸ ਪੜਾਉ ਤੇ ਪਹੁੰਚ ਸਕੇ ਜੋ ਸਾਡਾ ਤ੍ਯਾਗ ਹੋ ਚੁਕਾ ਹੈ। ਮੂਸਾ ਦੀ

**ਧਰਮਪੁਸਤਕ** ਦਸਦੀ ਹੈ ਕਿ ਈਸ਼੍ਵਰ ਨੇ ਪੁਰਸ਼ ਨੂੰ ਉਤਪਤ ਕੀਤਾ ਅਰ ਪੁਰਸ਼ ਤੋਂ ਇਸਤ੍ਰੀ ਨੂੰ ਬਨਾਯਾ ਪ੍ਰੰਤੂ **ਤੁਸਾਡੀ ਬਾਈਬਲ ਅਥਵਾ ਆਉਨ ਵਾਲੇ ਸਮਜ ਦੀ ਬਾਈਬਲ ਇਹ ਸਿਖਾਇਗੀ** ਕਿ ਈਸ਼੍ਵਰ ਨੇ ਸ੍ਰਿਸ਼ਟੀ ਜਨਾਂ ਨੂੰ ਉਤ-ਪਤ ਕੀਤਾ ਅਰ ਇਸਤ੍ਰੀ ਅਤੇ ਪੁਰਸ਼ ਦੀ ਸੂਰਤ ਵਿਚ ਹੀ ਮੁਕੰਮਲ ਪ੍ਰਗਟ ਕੀਤਾ॥

ਈਸ਼੍ਵਰ ਨੇ ਜੋ ਬੱਚੇ ਤੁਸਾਨੂੰ ਦਿਤੇ ਹਨ ਉਨਾਂ-ਨਾਲ ਪ੍ਰੇਮ ਕਰੋ। ਪ੍ਰੰਤੂ ਤੁਸਾਡਾ ਪ੍ਰੇਮ ਸਚਾ ਗੂੜਾ ਅਰ ਜੋਸ਼ ਭਰਿਆ ਪ੍ਰੇਮ ਹੋਵੇ। ਨਿਰਬਲ ਬੇਸਮਝੀ ਦਾ ਅਤੇ ਭੈੜਾ ਪ੍ਰੇਮ ਨਾ ਹੋਵੇ ਜੋ ਤੁਸਾਡੀ ਖੁਦਗਰਜੀ ਪ੍ਰਗਟ ਕਰੇਗਾ ਅਤੇ ਉਨਾਂ ਦੇ ਲਈ ਨਾਸ਼ਤਾਈ ਦਾ ਰੂਪ ਹੋਵੇਗਾ। ਮੈਂ ਤੁਸਾਨੂੰ ਉਨ੍ਹਾਂ ਸਾਰਿਆਂ ਦੀ ਜੋ ਸਭਤੋਂ ਅਧਿਕ ਪਵਿਤ੍ਰ ਹੈ। ਸੁਗੰਧ ਦੇਕੇ ਕਹਿੰਦਾ ਹਾਂ ਕਿ ਕਦੀ ਇਸ ਗੱਲ ਨੂੰ ਨਾ ਭੁਲੋ ਕਿ ਉਨਾਂ ਦੇ ਬੱਚੇ ਕਿਸੇ ਵਸੀਲੇ ਨਾਲ ਆਉਨ ਵਾਲੀਆਂ ਪੀੜ੍ਹੀਆਂ ਤੁਸਾਡੀ ਸਪੁਰਦ-ਗੀ ਵਿਚ ਹਨ ਹੋਰ ਕਿ ਉਨਾਂ ਦੇ ਲਈ ਕਿਉਂ ਜੋ ਉਨਾਂ ਦੇ ਆਤਮਾ ਤੁਸਾਡੇ ਸਪੁਰਦ ਵਿਚ ਹਨ ਸ੍ਰਿਸ਼ਟੀ ਜਨਾਂ ਦੇ ਲਈ ਅਰ ਈਸ਼੍ਵਰ ਦੇ ਰੂਬਰੂ ਸਭਤੋਂ ਭਾਰੀ ਜਿੰਮੇ ਵਾਰੀ ਜਿਸਨੂੰ ਪੁਰਸ਼ਾਂ ਨੇ ਮਲੂਮ ਕੀਤਾ ਹੈ ਤੁਸਾਡੇ ਉਪਰ ਹੈ। ਤੁਸਾਡਾ ਕਰਤਵ੍ਯ ਹੈ ਕਿ ਤੁਸੀਂ ਅਪਨੇ ਬਚਿਆਂ

ਨੂੰ ਕੇਵਲ ਜੀਵਨ ਦੀਆਂ ਖੁਸ਼ੀਆਂ ਅਤੇ ਇਛਾਂ ਦੀਆਂ ਸਿਖਯਾਂ ਨਾ ਦਿਓ ਕਿੰਤੂ ਆਪ ਜੀਵਨ ਦੇ ਕਰਤਵਯ ਅਰ ਉਸਦੇ ਸਿਖਯਕ ਨਿਯਮ ਰਾਜ ਦੀ ਵਿਦਿਆ ਹੀ ਉਨਾਂ ਨੂੰ ਦਿਓ। ਇਸ ਬੇਧਰਮੀ ਦੇ ਸਮਯ ਵਿਚ ਅਜੇਹੀਆਂ ਮਾਤ੍ਰਾਂ ਅਰ ਪਿਤਾ ਖ਼ਾਸ ਕਰ ਧਨਵਾਨ ਜੱਥਿਆਂ ਵਿਚ ਕਿਧਰੇ ਕਿਧਰੇ ਮਿਲਨ ਗੇ, ਜੋ ਸੰਤਾਨ ਦੀ ਸਿਖਯਾ ਦੇ ਭਾਰ ਨੂੰ ਜੋ ਉਨ੍ਹਾਂ ਦੇ ਉਪਰ ਹੈ ਪੂਰੇ ਤੌਰ ਤੇ ਤੋਲ ਸਕਣ। ਕੁਝ ਮਾਤਾਂ ਕੁਝ ਪਿਤਾ ਅਜਿਹੇ ਹਨ ਜਿਨ੍ਹਾਂ ਨੂੰ ਇਹ ਯਾਦ ਹੋਵੇਗਾ ਕਿ ਸਾਡੇ ਸਮਯ ਦੀਆਂ ਅਨਗਿਨਤ ਕੁਰਬਾਨੀਆਂ ਲਗਾਤਾਰ ਖਿਚਮੁਖਿਚੀ ਅਰ ਉਮਰ ਭਰ ਦੀਆਂ ਬਿਪਤਾਂ ਬਹੁਤ ਵੱਡੇ ਦਰਜੇ ਤੀਕਰ ਉਸ ਸੁਸ੍ਤਾਈ ਦਾ ਅੰਤ ਹਨ, ਜੋ ਤੀਹ ਵਰੇ ਪਹਿਲੇ ਨਿਰਬਲ ਮਾਵਾਂ ਅਰ ਬੇਖਬਰ ਪਿਤਾ ਨੇ ਅਪਨੇ ਬੱਚਿਆਂ ਦੇ ਮਨਾਂ ਵਿਚ ਬਠਾ ਦਿਤੀਆਂ ਸਨ। ਅਥਵਾ ਉਨ੍ਹਾਂ ਨੇ ਅਪਨੀ ਸੰਤਾਨ ਨੂੰ ਇਸ ਅਮਰ ਦਾ ਆਦੀ ਹੋਣ ਦਿਤਾ ਕਿ ਉਹ ਜੀਵਨ ਨੂੰ ਇਕ ਸੇਵਾ ਅਰ ਇਕ ਕਰਤਵ ਨਾ ਧਿਆਨ ਕਰਨ, ਕਿੰਤੂ ਖੁਸ਼ੀ ਦੀ ਖੋਜਨਾ ਅਰ ਜਾਤੀ ਭਲਿਆਈ ਦੀ ਸੋਚ ਦੇ ਲਈ ਸਮਝਨ। ਹੇ ਮੇਹਨਤ ਦੇ ਖੰਦਿਓ। ਤੁਸਾਡੀ ਬਾਬਤ ਉਨਾਂ ਖਤਰਿਆਂ ਦਾ ਡਰ ਬਹੁਤ ਘਟ ਹੈ। ਤੁਸਾਡੀ ਬਹੁਤ ਵਡੀ ਗਿਨਤੀ ਕੇਵਲ ਇਹੋ ਬਹੁਤ ਚੰਗੀ ਤਰਾਂ ਨਾਲ ਜਾਨਦੀ ਹੈ ਕਿ ਮੁਥਾਜੀ ਦਾ ਜੀਵਨ ਬਿਤੀਤ ਕਰਨਾ ਕਿਸਨੂੰ

ਕੌਂਹਦੇਹਨ? ਪ੍ਰੰਤੂ ਤੁਸੀਂ ਬਹੁਤ ਹੀ ਨੀਚ ਕੰਗਾਲ ਤੇ ਭੈੜੀ ਦਸ਼ਾ ਵਿਚ ਹੋ ਅਰ ਇਸ ਕਾਰਨ ਤੇ ਸਦਾ ਮੇਹਨਤ ਕਰਨੇ ਤੇ ਬੇਵੱਸ ਹੋ ਅਰ ਅਪਨੀ ਸੰਤਾਨ ਨੂੰ ਜਿਸ ਤਰਾਂ ਦੀ ਚਾਹੀਏ ਵਿਦਜਾ ਨਹੀਂ ਦੇ ਸਕਦੇ ਫੇਰ ਭੀ ਆਪਨੇ ਬਚਨ ਅਰ ਦ੍ਰਿਸ਼-ਟਾਂਤ ਦੋਹਾਂ ਦੇ ਦ੍ਵਾਰਾ ਹੌਲੀ ਹੌਲੀ ਤੁਸੀਂ ਅਪਨੇ ਇਸ ਮੁਸ਼ਕਲ ਕਰਤਵ ਨੂੰ ਪੂਰਿਆਂ ਕਰ ਸਕਦੇ ਹੋ। ਤੁਸੀਂ ਅਪਨੇ ਦ੍ਰਿਸ਼ਟਾਂਤ ਨਾਲ ਅਜਿਹਾ ਕਰ ਸਕਦੇ ਹੋ।

ਤੁਸਾਡੀ ਸੰਤਾਨ ਤੁਸਾਡੇ ਜਿਹੀ ਹੋਵੇਗੀ ਓਹ ਉੱਨੀ ਖਰਾਬ ਯਾ ਭਲੀ ਨਿਕਲੇਗੀ ਜਿੰਨੇਕੁ ਤੁਸੀਂ ਆਪ ਖਰਾਬ ਯਾ ਸ੍ਰੇਸ਼ਟ ਹੋ, ਓਹ ਕਿਉਂ ਕਰ ਧਰਮੀ ਸ੍ਰੇਸ਼ਟ ਅਤੇ ਤਰਸਵਾਨ ਹੋ ਸਕਦੀ ਹੈ ਜਦੋਂ ਤੁਸੀ ਅਪਨੇ ਭਰਾਵਾਂ ਦੀ ਬਾਬਤ ਭਲੇ ਨਹੀਂ ਹੋ? ਓਹ ਕਿਸ ਤਰਾਂ ਅਪਨੀਆਂ ਭੈੜੀਆਂ ਇਛਾਂ ਨੂੰ ਰੋਕਨ ਗੇ ਜਦੋਂ ਤੁਸਾਨੂੰ ਘਟ ਵੱਧ ਦਾ ਆਦੀ ਦੇਖਦੇ ਹਨ? ਉਹ ਕਿਸ ਤਰਾਂ ਆਪਨੀ ਅਸਲੀ ਗਰੀਬੀ ਨੂੰ ਕਾਇਮ ਰਖਨਗੇ ਜਦੋਂ ਤੁਸਾਨੂੰ ਗੰਦੇ ਕੰਮ ਯਾ ਗੰਦੀਆਂ ਗੱਲਾਂ ਨਾਲ ਉਨਾਂ ਦੀ ਲੱਜਿਆ ਤੋੜਨ ਦਾ ਕੋਈ ਲਿਹਾਜ ਨਹੀਂ ਹੈ। ਤੁਸੀਂ ਜਿਊਂਦੇ ਜਾਗਦੇ ਸੱਚੇ ਹੋ ਜਿਸ ਵਿਚ ਉਨ੍ਹਾਂ ਦੀ ਕੋਮਲ ਤਬੀਅਤ ਢਾਲੀ ਜਾਏ ਗੀ, ਇਸ ਲਈ ਇਹ ਤੁਸੀ ਹੀ ਵਿਚਾਰੋ ਕਿ ਆਯਾ ਤੁਹਾਡੀ ਸੰਤਾਨ ਪੁਰਸ਼ ਹੋਵੇ ਯਾ ਪਸੂ, ਭਲੀ ਹੋਵੇ ਯਾਂ ਬੁਰੀ।

[ਲੈਮਨਬ ਵੁਰਡਸ ਆਫਏ ਬਲੀਵਰ]

ਅਰ ਤੁਸੀ ਆਪਨੀ ਸੰਤਾਨ ਨੂੰ ਅਪਨੇ ਵਚਨਾਂ ਦ੍ਵਾਰਾ

ਸਿਖਯਾ ਦੇ ਸਕਦੇ ਹੋ।

ਉਨ੍ਹਾਂ ਨਾਲ ਅਪਨੇ ਦੇਸ਼ ਦਾ ਵਰਨਨ ਕਰੋ। ਉਹ ਪਹਿਲੇ ਕੀ ਸੀ? ਹੁਨ ਕੀ ਹੈ ਅਰ ਕੀ ਹੋਨਾ ਚਾਹੀਏ? ਮਸੂਮ ਬਚੇ ਸੰਧਯਾ ਦੇ ਵੇਲੇ ਜਦੋਂ ਤੁਸਾਡੀਆਂ ਗੋਦੀਆਂ ਵਿਚ ਬੈਠੇ ਹੋਏ ਅਪਨੀ ਭੋਲੀ ਭਾਲੀ ਬਾਤ ਚੀਤ ਨਾਲ ਆਪਨੀ ਮਾਤਾ ਦਾ ਅਰ ਤੁਸਾਡਾ ਜੀ ਪ੍ਰਸੰਨ ਕਰ ਰਹੇ ਹਨ, ਜਿਸਤੋਂ ਸਾਰੇ ਦਿਨਾਂ ਦਾ ਥਕੇਵਾਂ ਤੁਸਾਨੂੰ ਭੁਲ ਜਾਂਦਾ ਹੈ; ਉਸ ਵੇਲੇ ਤੁਸੀ ਉਨ੍ਹਾਂ ਨੂੰ ਉਨ੍ਹਾਂ ਸ੍ਰੇਸ਼ਟ ਆਦਮੀਆਂ ਦੇ ਨਾਉਂ ਅਤੇ ਕਾਰਨਾਮੇ ਸੁਨਾਉ ਜੋ ਅਪਨੇ ਦੇਸ ਅਤੇ ਕੌਮ ਨੂੰ ਪ੍ਰੇਮ ਕਰਦੇ ਸਨ ਜੋ ਹਰ ਤਰਾਂ ਦੇ ਖੇਦ ਕਸ਼ਟ, ਘਾਟੇ, ਜੁਲਮ ਅਰ ਦੁਖਾਂ ਨੂੰ ਸਹਿਨ ਕਰਕੇ ਉਨ੍ਹਾਂ ਦੀ ਦਸ਼ਾ ਦੇ ਸੁਧਾਰ ਦੇ ਲਈ ਜਤਨ ਕਰਦੇ ਰਹੇ, ਉਨ੍ਹਾਂ ਦੇ ਕੋਮਲ ਚਿੱਤਾਂ ਵਿਚ ਬੇਨਿਆਈਂ ਅਤੇ ਅਨਿਆਈਂ ਦੇ ਰੋਕਨ ਦੀ ਸ਼ਕਤੀ ਉਤਪਤ ਕਰੋ ਉਹ ਤੁਸਾਡੀ ਜੀਭਾ ਤੋਂ ਸਿਖਨ ਕਿ ਭਲਿਆਈ ਦਾ ਰਸਤਾ ਕਿਹਾ ਪਿਆਰਾ ਹੈ। ਸਚਿਆਈ ਦਾ ਪੂਜਕ ਬਨਨਾ ਕਿਹਾ ਸ੍ਰੇਸਟਤਾਈ ਦਾ ਕੰਮ ਹੈ। ਅਰ ਆਪਨੇ ਸ੍ਰਿਸ਼ਟੀ ਪੁਰਸ਼ਾਂ ਦੇ ਲਈ ਜੇਕਰ ਲੋੜ ਹੋਵੇ ਤਾਂ ਆਪਨੇ ਤਾਈਂ ਕੁਰਬਾਨ ਕਰ ਦੇਨਾ ਕਿਹੀ ਉਤਮ ਗੱਲ ਹੈ? ਉਨ੍ਹਾਂ ਦੇ ਕੋਮਲ ਦਿਲਾਂ ਵਿਚ ਕੇਵਲ ਇਹੋ ਗੱਲ ਨਾ ਪਾਉ ਕਿ ਉਹ ਹਰ ਇਕ ਝੂਠ ਅਰ ਬੇਨਿਆਈਂ ਵਰਤੋਂ ਦੀ ਰੁਕਾਵਟ ਕਰਨੇ ਦਾ ਹੌਸਲਾ ਕਰਨ, ਕਿੰਤੂ ਇਹ ਭੀ ਕਿ ਇਕ ਹੀ ਠੀਕ ਅਰ ਸੱਚੇ ਰਾਜ ਦੀ ਅਥਵਾ ਦਾਨ ਪੁੰਨ ਨੂੰ ਲੀਤੇ ਹੋਏ ਨਕੀ ਦੇ ਰਾਜ ਦੀ ਠੀਕ ਵਡਿਆਈ

ਧਰਮ ਅਰ ਸਚਾ ਦੇ ਜੀਵਨ ਦੀ ਸੁਗੰਧਤਾ ਆਂ। ਅਰ ਜਿੰਨਾਂ ਪ੍ਰੇਮ ਤੁਸੀ ਆਪਨੇ ਮਾਪਿਆਂ ਨਾਲ ਰਖਦੇ ਹੋ ਉਹ ਇਸ ਗੱਲ ਦਾ ਜ਼ਾਮਨ ਹੋਵੇ ਕਿ ਤੁਸਾਡੀ ਸੰਤਾਨ ਭੀ ਤੁਸਾਨੂੰ ਉੱਨਾ ਪਰੇਮ ਕਰੇ।

ਆਪੇ ਭੈਨਾਂ ਭਰਾ ਇਸਤ੍ਰੀਆਂ ਅਰ ਜੋ ਇਹ ਸਭ ਤੁਸਾਡੇ ਨੇੜੇ ਉਨ੍ਹਾਂ ਟਾਹਣੀਆਂ ਦੀ ਨਿਆਈਂ ਹੋਣ ਜੋ ਇਕ ਹੀ ਤਣੇ ਤੋਂ ਉਤਪਤ ਹੁੰਦੀਆਂ ਹਨ। ਕੁਟੰਬ ਨੂੰ ਪਰੇਮ ਦੇ ਮਿਲਾਪ ਨਾਲ ਪਵਿਤ੍ਰ ਕਰੋ ਅਰ ਉਸਨੂੰ ਅਜੇਹਾ ਮੰਦਰ ਬਨਾਓ ਜਿਸ ਵਿਚ ਤੁਸੀ ਆਪਨੇ ਦੇਸ ਦੇ ਲਈ ਕੁਰਬਾਨ ਹੋਨ ਨੂੰ ਇਕਤ੍ਰ ਹੋਏ ਹੋ।

ਮੈਂ ਨਹੀਂ ਜਾਨਦਾ ਕਿ ਅਜੇਹਾ ਕਰਨ ਨਾਲ ਤੁਸੀ ਪ੍ਰਸੰਨ ਹੋਵੋਗੇ ਪਰੰਤੂ ਇੰਨਾਂ ਜ਼ਰੂਰ ਜਾਨਦਾ ਹਾਂ ਕਿ ਸਖਤੀ ਦੇ ਸਮੇਂ ਵਿਚ ਤੁਸਾਡੇ ਮਨ ਦੀ ਉਹ ਇਕ-ਰਤਾ ਅਰ ਆਤਮਾਂ ਦੀ ਉਹ ਸੁਖਦਾਈ ਦਸ਼ਾ ਪ੍ਰਾਪਤ ਰਹੇਗੀ ਜੋ ਹਰ ਇਕ ਪ੍ਰੀਖਯਾ ਵਿਚ ਤੁਸਾਨੂੰ ਸ਼ਕਤੀ ਦੇਵੇਗੀ ਅਰ ਹਨੇਰੇ ਤੋਂ ਹਨੇਰੇ ਤੂਫ਼ਾਨ ਵਿਚ ਭੀ ਅਸਮਾਨੀ ਪ੍ਰਕਾਸ਼ ਦੀ ਝਲਕ ਦਿਖਾਕੇ ਤੁਸਾਡੀਆਂ ਆਤਮਾਵਾਂ ਨੂੰ ਪ੍ਰਸੰਨ ਕਰੇਗੀ।

ਪਹਿਲਾ ਭਾਗ ਸਮਾਪਤ।